

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 27 ਸਾਲ 3 ਮਾਰਚ 2012 (ਮਾਸਿਕ, ਪੰਜਾਬੀ)

ਸ਼੍ਰੀਮਤੀ ਕੁਸਮਜੀਤ ਕੌਰ ਸਿੱਧੂ



ਅੰਦਰ ਪੜੋ:-

ਪੰਜਾਬ ਚੋਣਾਂ 2012
ਦੀ ਸਫਲਤਾ ਦਾ
ਸਿਹਰਾ
ਮੁੱਖ ਚੋਣ ਕਮਿਸ਼ਨਰ
ਪੰਜਾਬ
ਕੁਸਮਜੀਤ ਕੌਰ ਸਿੱਧੂ
ਦੇ ਸਿਰ ਬੱਝਦਾ ਹੈ।

ਸ਼੍ਰੀਮਤੀ ਊਸ਼ਾ ਆਰ ਸ਼ਰਮਾ



## ਮੇਰਾ ਦੇਸ਼ ਮਹਾਨ ਹੈ!

ਮੇਰਾ ਦੇਸ਼ ਮਹਾਨ ਹੈ, ਉੱਚੀ ਇਸ ਦੀ ਸ਼ਾਨ ਹੈ।
ਇੱਕ ਹੱਥ ਤ੍ਰਿਸੂਲ ਹੈ ਫੜਿਆ, ਦੂਜੇ ਹੱਥ ਕ੍ਰਿਪਾਨ ਹੈ, ਮੇਰਾ ਦੇਸ਼ .......
ਕਿਰਤੀ ਕਾਮੇ ਭੁੱਖੇ ਮਰਦੇ, ਪਰ ਵਿਹਲੜ ਧਨਵਾਨ ਹੈ, ਮੇਰਾ ਦੇਸ਼ .......
ਸਸਤਾ ਲੈ ਲਓ ਸੇਲ ਲੱਗੀ ਹੈ, ਵਿਕਦਾ ਫਿਰੇ ਇਮਾਨ ਹੈ, ਮੇਰਾ ਦੇਸ਼ .......
ਭਲੇਮਾਣਸ ਦੀ ਵੁੱਕਤ ਹੈ ਨਹੀਂ, ਲੋਟੂਆਂ ਹੱਥ ਕਮਾਨ ਹੈ, ਮੇਰਾ ਦੇਸ਼ .......
ਪੈਸੇ ਦੇ ਦੋ ਵੋਟਾਂ ਲੈ ਲਓ, ਮੁੱਲ ਵਿਕਦਾ ਇਨਸਾਨ ਹੈ, ਮੇਰਾ ਦੇਸ਼ .......
'ਨਸੀਬ' ਜਿਸਦਾ ਦਾਅ ਹੈ ਲੱਗਦਾ, ਬਣ ਜਾਂਦਾ ਬਈਮਾਨ ਹੈ,
ਫਿਰ ਵੀ ਮੇਰਾ ਦੇਸ਼ ਮਹਾਨ ਹੈ, ਉੱਚੀ ਇਸ ਦੀ ਸ਼ਾਨ ਹੈ।

ਪ੍ਰਿ. ਨਸੀਬ ਸਿੰਘ ਸੇਵਕ



ਸ ਪ੍ਰਕਾਸ਼ ਸਿੰਘ ਬਾਦਲ



ਸ. ਮਨਪ੍ਰੀਤ ਸਿੰਘ ਬਾਦਲ



ਕੈਪ. ਅਮਰਿੰਦਰ ਸਿੰਘ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਖ ਸੁਪ੍ਰਸਤ: ਸ. ਮਹਿੰਦਰ ਸਿੰਘ ਗਿੱਲ

(ਮਾਸਿਕ, ਪੰਜਾਬੀ)

ਸਾਲ:3 ਮਾਰਚ:2012 ਅੰਕ 27





*ਮਾਇਆ ਭੇਜਣ ਲਈ ਪਤਾ:-*
*ਸੰਪਾਦਕ , ਨਸੀਬ ਸਿੰਘ ਸੇਵਕ,*
***A/C**. 65077080586,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*


## ਤਤਕਰਾ






*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

website:- www.bhaiditsinghpatrika.com

ਇੱਕ ਕਾਪੀ 20/-



ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163, 9465216530
E-Mail:- bhaiditsinghpatrika@yahoo.com



ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

# ਪੰਜਾਬ ਚੋਣਾਂ 2012 ਦੀ ਸਫਲਤਾ ਦਾ ਸਿਹਰਾ ਮੁੱਖ ਚੋਣ ਕਮਿਸ਼ਨਰ ਪੰਜਾਬ ਕੁਸਮਜੀਤ ਕੌਰ ਸਿੱਧੂ ਦੇ ਸਿਰ ਬਝਦਾ ਹੈ।

ਪ੍ਰਿੰ. ਨਸੀਬ ਸਿੰਘ ਸੇਵਕ

ਭਾਰਤ ਇੱਕ ਲੋਕਤੰਤਰ ਦੇਸ਼ ਹੈ ਹਰ ਪੱਧਰ ਦੀ ਚੋਣ ਵੀ ਲੋਕਤੰਤਰ ਢੰਗ ਨਾਲ ਹੀ ਹੁੰਦੀ ਹੈ, ਪਰ ਦਿਨ ਪ੍ਰਤੀ ਦਿਨ ਹਰ ਪੱਧਰ ਦੀ ਚੋਣ ਜਿੱਤਣ ਲਈ ਹਰ ਤਰ੍ਹਾਂ ਦੇ ਗਲਤ ਤਰੀਕੇ ਵਰਤੇ ਜਾਂਦੇ ਹਨ। ਵੈਸੇ ਤਾਂ ਹਰ ਸੂਬੇ ਵਿੱਚ ਹੀ ਇਹਨਾਂ ਗਲਤ ਤਰੀਕਿਆਂ ਦੀ ਵਰਤੋਂ ਹੁੰਦੀ ਹੈ ਪਰ ਪੰਜਾਬ ਵਿੱਚ ਇਹਨਾਂ ਗਲਤ ਤਰੀਕਿਆਂ ਦਾ ਰੁਝਾਨ ਜਿਆਦਾ ਵੇਖਣ ਨੂੰ ਮਿਲਦਾ ਹੈ। ਪਿਛਲੇ ਸਮਿਆਂ ਦੇ ਢੰਗ ਤਰੀਕਿਆਂ ਨੂੰ ਭਾਂਪਦਿਆਂ ਹੋਇਆਂ ਭਾਰਤ ਦੇ ਮੁੱਖ ਚੋਣ ਕਮਿਸ਼ਨਰ ਨੇ ਪੰਜਾਬ ਦੀਆਂ ਫਰਵਰੀ 2012 ਵਿੱਚ ਹੋਣ ਵਾਲੀਆਂ ਚੋਣਾਂ 'ਤੇ 6 ਮਹੀਨੇ ਪਹਿਲਾਂ ਤੋਂ ਹੀ ਨਜ਼ਰ ਰੱਖਣੀ ਸ਼ੁਰੂ ਕਰ ਦਿੱਤੀ ਸੀ। ਬਹੁਤ ਹੀ ਸੰਜੀਦਗੀ ਨਾਲ ਹਰ ਪੱਖ ਤੋਂ ਚੋਣਾਂ ਨੂੰ ਸਹੀ ਢੰਗ ਨਾਲ ਕਰਾਉਣ ਲਈ ਤਿਆਰੀਆਂ ਸ਼ੁਰੂ ਕਰ ਦਿੱਤੀਆਂ ਹਨ। 6 ਮਹੀਨੇ ਪਹਿਲਾਂ ਹੀ ਇਸ ਤਰ੍ਹਾਂ ਦਾ ਮਾਹੌਲ ਪੈਦਾ ਕਰ ਦਿੱਤਾ ਸੀ ਜਿਵੇਂ ਕਿ ਚੋਣਾਂ ਅੱਜ ਹੋਈਆਂ ਕਿ ਕੱਲ। ਭਾਵ ਇਹ ਕਿ ਉਹ ਪੰਜਾਬ ਦੀਆਂ ਚੋਣਾਂ ਬਿਲਕੁਲ ਨਿਰਪੱਖ ਤਰੀਕੇ ਨਾਲ ਕਰਾਉਣ ਲਈ ਵਚਨਬੱਧ ਜਾਪਦੇ ਸਨ। ਪੰਜਾਬ ਦੀ ਮੁੱਖ ਚੋਣ ਕਮਿਸ਼ਨਰ ਬੀਬੀ ਕੁਸਮਜੀਤ ਕੌਰ ਸਿੱਧੂ ਨੂੰ ਇਹਨਾਂ ਚੋਣਾਂ ਦੀ ਸਫਲਤਾ ਲਈ ਪੂਰੇ ਪੂਰੇ ਅਧਿਕਾਰ ਦੇ ਦਿੱਤੇ ਸਨ ਅਤੇ ਉਹਨਾਂ ਦੇ ਇੱਕ ਵਿਸ਼ੇਸ਼ ਚੋਣ ਕਮਿਸ਼ਨਰ ਸ੍ਰੀਮਤੀ ਊਸ਼ਾ ਆਰ ਸ਼ਰਮਾ ਨੂੰ ਵੀ ਲਾ ਦਿੱਤਾ ਸੀ। ਪਹਿਲਾਂ ਕੁਝ ਖਬਰਾਂ ਆ ਰਹੀਆਂ ਸਨ ਕਿ ਚੋਣਾਂ 13 ਫਰਵਰੀ ਦੇ ਨੇੜੇ ਪੈਣਗੀਆਂ ਪਰ 30 ਜਨਵਰੀ ਦੇ ਅਚਨਚੇਤੀ ਐਲਾਨ ਨੇ ਸਾਰੀਆਂ ਪਾਰਟੀਆਂ ਦੇ ਪ੍ਰੋਗਰਾਮਾਂ ਵਿੱਚ ਉਥਲ-ਪੁੱਥਲ ਕਰ ਦਿੱਤੀ ਤੇ ਹਫੜਾ-ਦਫੜੀ ਪਾ ਦਿੱਤੀ। 23 ਦਸੰਬਰ ਬਾਅਦ ਦੁਪਹਿਰ ਹੀ ਚੋਣ-ਜ਼ਾਬਤਾ ਲੱਗ ਗਿਆ। ਚੋਣ ਜ਼ਾਬਤੇ ਤਾਂ ਪਹਿਲਾਂ ਵੀ ਲੱਗਦੇ ਸਨ ਪਰ ਇਸ ਵਾਰੀ ਤਾਂ ਇਸ ਦੇ ਰੰਗ-ਢੰਗ ਹੀ ਕੁਝ ਹੋਰ ਸਨ। ਕੀ ਅਫਸਰਾਂ ਦੇ ਤਬਾਦਲੇ, ਤਰੱਕੀਆਂ ਆਦਿ ਸਭ ਕੁਝ ਬੀਬੀ ਸਿੱਧੂ ਨੇ ਆਪਣੇ ਹੱਥ ਲੈ ਲਏ। ਸ਼ਰਾਬ, ਅਫੀਮ, ਭੁੱਕੀ, ਹੈਰੋਇਨ ਤੇ ਪੈਸੇ ਦੀ ਫੜੋ-ਫੜੀ ਲਈ ਵਿਸ਼ੇਸ਼ ਪ੍ਰਬੰਧ ਕੀਤੇ ਗਏ। ਧੜਾਧੜ ਰਿਕਵਰੀਆਂ ਨੇ ਇਕ ਵਾਰ ਤਾਂ ਸਾਰੇ ਪੰਜਾਬ ਵਿੱਚ ਦਹਿਸ਼ਤ ਜਿਹੀ ਪੈਦਾ ਕਰ ਦਿੱਤੀ ਸੀ। ਸਿਕੰਜਾ ਪੂਰੀ ਤ੍ਹਾਂ ਕੱਸ ਕੇ ਰੱਖਿਆ। ਪਹਿਲੀਆਂ ਚੋਣਾਂ ਦੀ ਤਰ੍ਹਾਂ ਇਸ ਵਾਰੀ ਗੱਡੀਆਂ, ਕਾਰਾਂ, ਟਰੱਕਾਂ ਤੇ ਟਰੈਕਟਰਾਂ ਦੇ ਵੱਡੇ ਵੱਡੇ ਕਾਫਲੇ ਨਜ਼ਰ ਨਹੀਂ ਆਏ। ਵੱਡੇ-ਵੱਡੇ ਬੋਰਡ, ਵੱਡੇ ਵਡੇ ਇਸ਼ਤਿਹਾਰ ਆਦਿ ਵੀ ਅਲੋਪ ਹੀ ਰਹੇ। ਕਾਰਾਂ, ਟੈਪੂੰਆਂ, ਰਿਕਸ਼ਿਆਂ 'ਤੇ ਘੁੰਮਦੇ ਫਿਰਦੇ ਲਾਊਡ ਸਪੀਕਰਾਂ ਦੀਆਂ ਅਵਾਜ਼ਾਂ ਵੀ ਕੰਨਾਂ ਤੱਕ ਨਹੀਂ ਪੁਜੀਆਂ। ਸ਼ਿਰਫ ਨੁੱਕੜ ਮੀਟਿੰਗਾਂ ਹੀ ਹੋਈਆਂ ਤੇ ਘਰ ਘਰ ਜਾਣ ਦੀ ਪ੍ਰਥਾ ਚਲਾਈ ਗਈ ਤੇ ਦੇਸ਼ ਦੇ ਵੱਡੇ-ਵੱਡੇ ਨੇਤਾਵਾਂ ਦੀਆਂ ਕਾਨਫਰੰਸਾਂ ਦਸ-ਦਸ, ਗਿਆਰਾਂ-ਗਿਆਰਾਂ ਹਲਕਿਆਂ ਨੂੰ ਜੋੜ ਕੇ ਜਰੂਰ ਕਰਵਾਈਆਂ ਗਈਆਂ।

35 ਕਰੋੜ ਦੇ ਲੱਗਭੱਗ ਰੁਪਿਆ ਫੜਿਆ ਗਿਆ, ਲੱਖਾਂ ਦੀ ਗਿਣਤੀ ਵਿੱਚ ਸ਼ਰਾਬ ਦੀਆਂ ਪੇਟੀਆਂ, ਹੈਰੋਇਨ, ਭੁੱਕੀ, ਅਫੀਮ ਵੀ ਕਰੋੜਾਂ ਰੁਪਿਆਂ ਦੀ ਫੜੀ ਗਈ। ਆਪਣੇ ਆਪ ਵਿੱਚ ਇਹ ਇੱਕ ਰਿਕਾਰਡ ਸੀ। 30 ਜਨਵਰੀ ਤੱਕ ਮਾਹੌਲ ਪੂਰੀ ਤਰ੍ਹਾਂ ਕੰਟਰੋਲ ਵਿੱਚ ਬੰਨ੍ਹ ਕੇ ਰੱਖਿਆ ਗਿਆ। ਵੋਟਾਂ ਵਾਲੇ ਦਿਨ ਲਈ ਬਹੁਤ ਪੁਖਤਾ ਪ੍ਰਬੰਧ ਕੀਤੇ ਗਏ। ਸੁਰਖਿਆ ਦਸਤਿਆਂ ਦੀ ਤਾਦਾਦ ਇੰਨੀ ਸੀ, ਜਿਵੇਂ ਕਿਸੇ ਵੱਡੇ ਦੁਸ਼ਮਣ ਨਾਲ ਟੱਕਰ ਲੈਣ ਦੀ ਤਿਆਰੀ ਹੋਂਵੇ।

ਭੈਅ-ਡਰ ਵਾਲੇ ਮਾਹੌਲ ਨੇ ਹਰ ਚਿਹਰੇ 'ਤੇ ਚਿੰਤਾਂ ਦੇ ਪ੍ਰਭਾਵ ਪਾਏ ਹੋਏ ਸਨ। ਸੰਵੇਦਨਸ਼ੀਲ ਤੇ ਅਤਿਸੰਵੇਦਨਸ਼ੀਲ ਬੂਥਾਂ ਦੀ ਨਿਗਰਾਨੀ ਨੇ ਤਾਂ ਸਾਰਿਆਂ ਨੂੰ ਹੈਰਾਨ ਕਰਕੇ ਰੱਖ ਦਿੱਤਾ ਸੀ। ਲਾਈਵ ਟੈਲੀਕਾਸਟ ਨੇ ਤਾਂ ਹੋਰ ਵੀ ਪ੍ਰਭਾਵ ਪਾਇਆ। ਆਖਰ

30 ਜਨਵਰੀ ਆ ਗਈ- ਵੋਟਾਂ ਅਰਾਮ ਨਾਲ ਪਈਆਂ। ਵੋਟਰਾਂ ਨੇ ਬਿਨ੍ਹਾਂ ਕੋਈ ਭੇਦ ਖੋਲਿਆਂ ਵੱਧ ਚੜ੍ਹ ਕੇ ਆਪਣੇ ਅਧਿਕਾਰ ਦਾ ਇਸਤੇਮਾਲ ਕੀਤਾ। ਇੱਕਾ-ਦੱਕਾ ਘਟਨਾਵਾਂ ਨੂੰ ਛੱਡਕੇ ਵੋਟਾਂ ਦਾ ਕੰਮ ਬਹੁਤ ਹੀ ਸਫਲਤਾ ਪੂਰਬਕ ਸਿਰੇ ਚੜ੍ਹਿਆ, ਸੁੱਖ ਦਾ ਸਾਹ ਆਇਆ। ਉਮੀਦਵਾਰਾਂ ਦੀ ਜਿਤ-ਹਾਰ ਦਾ ਤਾਂ 6 ਮਾਰਚ ਨੂੰ ਹੀ ਪਤਾ ਲੱਗੇਗਾ, ਪਰ ਭਾਰਤੀ ਚੋਣ ਕਮਿਸ਼ਨਰ ਤੇ ਪੰਜਾਬ ਦੀ ਮੁੱਖ ਚੋਣ ਕਮਿਸ਼ਨਰ ਬੀਬੀ ਕੁਸਮਜੀਤ ਕੌਰ ਸਿੱਧੂ ਪਹਿਲਾਂ ਹੀ ਜਿੱਤ ਚੁੱਕੇ ਹਨ। ਚੋਣ ਪ੍ਰਬੰਧਾਂ ਦੀ ਸਫਲਤਾ ਦੇ ਝੰਡੇ ਝੁੱਲ ਚੁੱਕੇ ਹਨ। ਇਸ ਸਫਲਤਾ ਦਾ ਸਿਹਰਾ ਬੀਬੀ ਕੁਸਮਜੀਤ ਕੌਰ ਸਿੱਧੂ ਦੇ ਸਿਰ ਬੱਝਦਾ ਹੈ।

***ਕੁੰਡੀਆਂ ਦੇ ਸਿੰਗ ਫੱਸ ਗਏ:-***

ਸਾਰੀਆਂ ਰਾਜਨੀਤਕ ਪਾਰਟੀਆਂ ਦੇ ਉਮੀਦਵਾਰਾਂ ਨੇ ਆਪਣੇ ਪੱਧਰ ਤੇ ਚੋਣਾਂ ਜਿੱਤਣ ਲਈ ਪੂਰਾ ਪੂਰਾ ਤਾਣ ਲਾਇਆ। ਪ੍ਰਮੁੱਖ ਪਾਰਟੀਆਂ ਵਿਚੋਂ ਕਾਂਗਰਸ, ਅਕਾਲੀ ਦਲ ਤੇ ਪੀ.ਪੀ.ਪੀ ਸਨ ਪਰ ਮੁੱਖ ਮੁਕਾਬਲਾ ਕਾਂਗਰਸ ਤੇ ਅਕਾਲੀ ਦਲ ਵਿੱਚ ਹੀ ਹੈ। ਵੋਟਰਾਂ ਨੇ ਇਸ ਵਾਰੀ ਵੋਟਾਂ ਵੀ ਵੱਧ ਪਾਈਆਂ ਹਨ, ਪਰ ਆਪਣੇ ਦਿਲ ਦੀ ਗੱਲ ਨਹੀਂ ਦੱਸੀ ਤੇ ਉਮੀਦਵਾਰਾਂ ਨੂੰ 6 ਮਾਰਚ ਤੱਕ ਕੀਲ ਕੇ ਪਟਾਰੀ ਵਿੱਚ ਪਾਇਆ ਹੋਇਆ ਹੈ। ਮੁਕਾਬਲਾ ਬੇਹੱਦ ਸਖਤ ਹੈ ਟੱਕਰ ਸਿਰੇ ਦੀ ਹੈ। ਹਰ ਪਾਰਟੀ ਜਿੱਤ ਦਾ ਦਾਹਵਾ ਕਰਦੀ ਹੈ ਪਰ ਇਸ ਦਾ ਅਸਲੀ ਪਤਾ ਤਾਂ 6 ਮਾਰਚ ਨੂੰ ਹੀ ਲਗੇਗਾ। ਪਰ ਇੱਕ ਗੱਲ ਪੱਕੀ ਹੈ ਕਿ ਇਸ ਵਾਰੀ ਜਿੱਤ ਹਾਰ ਬਹੁਤ ਹੀ ਘੱਟ ਵੋਟਾਂ ਤੇ ਹੋਵੇਗੀ। ਜਾਂ ਇਸ ਤਰ੍ਹਾਂ ਕਹਿ ਲਵੋ ਕਿ ਕੁੰਡੀਆਂ ਦੇ ਸਿੰਗ ਫੱਸ ਗਏ, ਕੋਈ ਨਿਕਲੂ ਵਡੇਵੇਂ ਖਾਣੀ।

ਸਰਕਾਰ ਭਾਵੇਂ ਜਿਸ ਦੀ ਮਰਜ਼ੀ ਬਣੇ ਪਰ ਗੱਲ ਤਾਂ ਪੱਕੀ ਹੈ ਦੇਸ਼ ਸਾਡਾ ਸਾਰਾ ਸਭ ਦਾ ਸਾਂਝਾ ਹੈ, ਇਸ ਦੀ ਜ਼ਿੰਮੇਵਾਰੀ ਸਾਂਝੀ ਹੈ ਇਸੇ ਤਰ੍ਹਾਂ ਸਾਡੇ ਗੁਰੂਆਂ, ਪੀਰਾਂ ਵਾਲਾ ਪੰਜਾਬ ਵੀ ਸਾਡੀ ਸਭ ਦੀ ਸਾਂਝੀ ਜਿਮੇਵਾਰੀ ਹੈ, ਖਾਸ ਕਰਕੇ ਰਾਜ ਕਰਨ ਵਾਲੀ ਪਾਰਟੀ ਦੀ। ਆਪੋਜੀਸ਼ਨ ਪਾਰਟੀ ਨਾਲੋਂ ਵੱਧ ਕੇ ਅਲੰਬਰਦਾਰ ਪਾਰਟੀ ਨੂੰ ਕਹਿਣਾ ਉਚਿਤ ਸਮਝਾਂਗੇ ਕਿ ਪੰਜਾਬ ਦੀ ਧਰਤੀ ਨੂੰ ਗੁਰੂਆਂ ਪੀਰਾਂ ਦੀ ਛੋਹ ਪ੍ਰਾਪਤ ਹੈ, ਇਸ ਦਾ ਜਰ੍ਹਾ-ਜਰ੍ਹਾ ਸ਼ਹੀਦਾ ਦੇ ਖੂਨ ਨਾਲ ਰੰਗਿਆ ਹੋਇਆ ਹੈ। ਇਸ ਨੇ ਪਿਛਲੇ ਸਮਿਆਂ ਵਿੱਚ ਬੇਹੱਦ ਸੰਤਾਪ ਹੰਡਾਇਆ ਹੈ। ਮੇਹਰ ਕਰਿਓ ਇਸ ਨੂੰ ਹੋਰ ਸੰਤਾਪ ਤੋਂ ਬਚਾ ਕੇ ਰੱਖਿਓ। ਨੌਜੁਆਨਾਂ ਨੂੰ, ਜੋ ਨਸ਼ਿਆਂ ਨੇ ਆਪਣੀ ਲਪੇਟ ਵਿੱਚ ਲਿਆ ਹੋਇਆ ਹੈ ਉਸ ਤੋਂ ਨਿਜਾਤ ਦਿਵਾਈਓ। ਸਮਾਜਿਕ ਬੁਰਾਈਆਂ ਜਿਵੇਂ ਭਰੂਣ ਹੱਤਿਆ, ਨਸ਼ਾਖੋਰੀ, ਵਹਿਮਾਂ-ਭਰਮਾਂ, ਫੋਕੇ ਕਰਮਕਾਂਡਾ, ਟੂਣੇ ਟਾਮਣਾ ਆਦਿ ਤੋਂ ਬਚਣ ਲਈ ਹੀਲੇ ਵਸੀਲੇ ਕਰਿਓ। ਪੰਜਾਬ ਦੇ ਬਹੁ-ਪੱਖੀ ਵਿਕਾਸ ਲਈ ਜੀ ਤੋੜ ਕੰਮ ਕਰਿਓ, ਨੌਜੁਆਨਾਂ ਲਈ ਰੁਜ਼ਗਾਰ ਮੁਹੱਈਆ ਕਰਾਇਓ ਅਤੇ ਅੰਨ ਦੇਵਤਾ ਨੂੰ ਆਤਮ ਹੱਤਿਆ ਕਰਨ ਤੋਂ ਵਰਜਿਓ ਆਦਿ। ਬੇਨਤੀ ਤਾਂ ਕਰ ਦਿੱਤੀ ਹੈ, ਵੇਖਾਂਗਾ ਕਿੰਨੀ ਕੁ ਸੁਣੀ ਜਾਵੇਗੀ...!!!

*9465216530*

++++

## *ਜਿਹਨਾਂ ਦਾ ਚੰਦਾ ਬਣਦਾ ਹੈ*

ਜਿਹੜੇ ਮੈਂਬਰਾਂ ਦਾ ਚੰਦਾ ਮੁੱਕ ਗਿਆ ਹੈ ਜਾਂ ਅਜੇ ਚੰਦਾ ਨਹੀਂ ਭੇਜਿਆ ਉਹ ਤੁਰੰਤ ਹੇਠ ਲਿਖੇ ਪਤੇ ਤੇ ਚੰਦਾ ਭੇਜਣ ਦੀ ਕ੍ਰਿਪਲਤਾ ਕਰਨ।

ਮਾਇਆ ਭੇਜਣ ਲਈ ਪਤਾ:-
ਸੰਪਾਦਕ , ਨਸੀਬ ਸਿੰਘ ਸੇਵਕ,
**A/C No.** 65077080586,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ,
ਚੰਡੀਗੜ੍ਹ।

ਮੁੱਖ ਸੰਪਾਦਕ

## *ਸੋਧ*

ਕਾਵਿ ਕਿਆਰੀ ਮੰਨਿਆਂ ਵਿੱਚ ਰਣਜੀਤ ਸਿੰਘ ਸਿੱਧੂ ਦੀ ਕਵਿਤਾ ਥਲੇ ਗੁਰਨਾਮ ਸਿੰਘ ਬਿਜਲੀ ਦਾ ਨਾਂ ਗਲਤੀ ਨਾਲ ਛਪ ਗਿਆ ਹੈ ਅਤੇ ਰਣਜੀਤ ਸਿੰਘ ਦਾ ਗੁਰਨਾਮ ਸਿੰਘ ਬਿਜਲੀ ਦੀ ਕਵਿਤਾ ਹੇਠ ਛੱਪ ਗਿਆ ਹੈ ਖਿਮਾਂ ਦੇ ਜ਼ਾਚਕ ਹਾਂ।

ਮੁੱਖ ਸੰਪਾਦਕ

# ਖ਼ਾਲਸਾ ਅਖ਼ਬਾਰ ਲਾਹੌਰ

27 ਅਕਤੂਬਰ 1899

# ਆਰੀਜਾ ਸਮਾਜੀਆਂ ਦੇ ਸਿਖਾਂ ਪਰ ਝੂਠੇ ਹਮਲੇ

ਅੱਜ ਕੱਲ ਸਾਡੇ ਕ੍ਰਿਪਾਸਾਗਰ ਆਰੀਯਾ ਭਾਈ ਇਸ ਬਾਤ ਨੂੰ ਸਿੱਖਾਂ ਵਿੱਚ ਫੈਲਾ ਕੇ ਉਨ੍ਹਾਂ ਨੂੰ ਮਨ ਮਤ ਵੱਲ ਪ੍ਰੇਰਨਾਂ ਚਾਹੁੰਦੇ ਹਨ ਕਿ ਪੰਜ ਕੱਕੇ ਜੋ ਸਿੱਖ ਧਾਰਨ ਕਰਦੇ ਹਨ ਸੋ ਧਰਮ ਵਿੱਚ ਕੋਈ ਜ਼ਰੂਰੀ ਨਹੀਂ ਹਨ ਅਤੇ ਨਾ ਇਨ੍ਹਾਂ ਦੇ ਧਾਰਨ ਤੇ ਕੁਝ ਸਿੱਧ ਹੀ ਹੁੰਦਾ ਹੈ॥

ਅਸੀਂ ਅਪਨੇ ਆਰੀਯਾ ਭਾਈਆਂ ਨੂੰ ਇਸ ਦਾ ਉੱਤ੍ਰ ਇਤਨਾ ਹੀ ਦੇਂਦੇ ਹਾਂ ਕਿ ਸੰਸਾਰ ਵਿੱਚ ਹਰ ਇੱਕ ਵਾਸਤੂ ਦਾ ਗ੍ਰਹਨ ਅਤੇ ਤਿਆਗ ਧਾਰਮਕ ਜੀਵਨ ਅਤੇ ਸੰਸਾਰਕ ਲਾਭ ਦੇ ਲਈ ਹੀ ਹੁੰਦੀ ਹੈ। ਜਿਸ ਵਸਤੂ ਤੇ ਧਾਰਮਕ ਅਤੇ ਸੰਸਾਰਕ ਸੁੱਖ ਦੀ ਕੋਈ ਹਾਨੀ ਯਾ ਲਾਭ ਨਾ ਹੋਵੇ ਉਸਥੋਂ ਹਰ ਕੋਈ ਪੁਰਖ ਉਪਰਾਮ ਰਹਿੰਦਾ ਹੈ ਇਹ ਬਾਤ ਹਰ ਇੱਕ ਆਦਮੀ ਨੂੰ ਅਨਭਵ ਸਿੱਧ ਹੈ, ਇਸੀ ਪ੍ਰਕਾਰ ਅਸੀਂ ਖਾਲਸਾ ਦੇ ਪੰਜ ਕੱਕਯਾਂ ਦੇ ਧਾਰਨ ਕਰਨੇ ਪਰ ਪਹਲੇ ਸੰਸਾਰਕ ਲਾਭ ਹੀ ਕਥਨ ਕਰਦੇ ਹਾਂ ਜੋ ਹਰ ਇੱਕ ਆਦਮੀ ਮੰਨ ਸਕਦਾ ਹੈ॥

ਪਹਿਲੇ ਸਿੱਖਾਂ ਵਿੱਚ ਕੇਸਾਂ ਦਾ ਰੱਖਨਾ ਉੱਤਮ ਸਮਝਿਆ ਜਾਂਦਾ ਹੈ ਇਨ੍ਹਾਂ ਦੇ ਧਾਰਨ ਕਰਨ ਦਾ ਪਹਲਾ ਖਯਾਲ ਸਾਨੂੰ ਈਸ਼ਵਰ ਦੀ ਸਰੀਰਕ ਰਚਨਾ ਦੱਸਦੀ ਹੈ ਕਿ ਕੇਸ ਆਦਮੀ ਦੇ ਚਿਹਰੇ ਦਾ ਨੂਰ ਹਨ, ਕਿਉਂਕਿ ਜਿਸ ਦੇ ਮੂੰਹ ਪਰ ਦਾੜ੍ਹੀ ਅਤੇ ਸਿਰ ਪਰ ਕੇਸ ਨਾ ਹੋਨ ਓਸਨੂੰ ਆਮ ਤੌਰ ਪਰ ਦੇਖਯਾ ਜਾਏ ਤਾਂ ਇੱਕ ਬਦ ਸ਼ਕਲ ਮਾਲੂਮ ਹੁੰਦਾ ਹੈ, ਇਸ ਦਾ ਸਬੂਤ ਕੇਵਲ ਪ੍ਰਤੱਖ ਪ੍ਰਮਾਣ ਇਹੋ ਹੈ ਕਿ ਜਦ ਦਸ ਮੋਨੇ ਅਤੇ ਦਸ ਸਿੱਖ ਕੱਠੇ ਖੜੇ ਕਰਕੇ ਦੇਖੀਏ ਤਾਂ ਸਿੱਖ ਉਨ੍ਹਾਂ ਨਾਲੋਂ ਕਈ ਦਰਜੇ ਸੁੰਦਰ ਹੋਣਗੇ। ਇਮਤਹਾਨਾਂ ਥੋਂ ਪਹਲੇ ਕਈ ਸਕੂਲਾਂ ਦੇ ਮਾਸਟਰ ਅਪਨੀ ਜਮਾਤਾਂ ਦੇ ਵਿੱਦਯਾਰਥੀਆਂ ਦੀਆਂ ਤਸਵੀਰਾਂ ਉਤਰਾਉਂਦੇ ਹਨ ਜਿਨ੍ਹਾਂ ਦੇ ਦੇਖਨ ਤੇ ਪ੍ਰਗਟ ਸਿੱਧ ਹੋ ਜਾਂਦਾ ਹੈ ਜੋ ਸਿੱਖ ਵਿੱਦਯਾਰਥੀ ਮੋਨਯਾਂ ਨਾਲੋਂ ਕਈ ਦਰਜੇ ਸੁੰਦਰ ਅਰ ਸਮਰੱਥਾਂ ਵਾਨ ਦਿਖਾਈ ਦੇਂਦੇ ਹਨ ਜਿਸਤੇ ਸਾਫ ਸਾਬਤ ਹੈ ਕਿ ਪਰਮੇਸ਼ਵਰ ਨੇ ਕੇਸ ਆਦਮੀ ਦੇ ਸੁੰਦਰ ਸਰੂਪ ਵਾਸਤੇ ਪਰਦਾਨ ਕੀਤੇ ਹਨ, ਫਿਰ ਸਿਰ ਮੂੰਹ ਮੁਨਾਕੇ ਕੱਦੂ ਦੇ ਬਰਾਬਰ ਕਰਨ ਤੇ ਪਰਮੇਸ਼ਵਰ ਦੀ ਦਿੱਤੀ ਹੋਈ ਖ਼ੂਬ ਸੂਰਤੀ ਨੂੰ ਬਦਸੂਰਤੀ ਵਿੱਚ ਬਦਲ ਕੇ ਭਰਿਸ਼ਟ ਕਰਨਾ ਹੈ ਜੈਸਾਕਿ ਦਾੜ੍ਹੀ ਤੇ ਖੋਦੇ ਆਦਮੀ ਨੂੰ ਲੰਕਾ ਦੇ ਚੋਰ ਸੱਦਕੇ ਠੱਠੇ ਕਰਦੇ ਹਨ ਇਸੇ ਤਰ੍ਹਾਂ ਦਾੜ੍ਹੀ ਨੂੰ ਮੁਨਾਕੇ ਭੀ ਲੰਕਾ ਦਾ ਚੋਰ ਬਨਨਾ ਹੈ। ਮੁਸਲਮਾਨੀ ਬਾਦਸ਼ਾਹਤ ਵਿੱਚ ਹਿੰਦੂ ਲੋਗਾਂ ਨੂੰ ਚਿੱਟਾ ਰੰਗ ਅਰ ਮੂੰਹ ਪਰ ਦਾੜ੍ਹੀ ਰੱਖਨ ਦਾ ਹੁਕਮ ਨਹੀਂ ਸਾ ਜਿਸ ਦਾ ਕਾਰਨ ਇਹ ਸਾ ਜੋ ਓਹ ਸਫੈਦ ਰੰਗ ਨੂੰ ਖੁਦਾਈ ਰੰਗ ਅਤੇ ਦਾੜ੍ਹੀ ਨੂੰ ਚਿਹਰੇ ਦਾ ਨੂਰ ਜਾਨਦੇ ਸੇ ਇਸਤੇ ਭੀ ਸਾਬਤ ਹੁੰਦਾ ਹੈ ਕਿ ਕੇਸ ਪਰਮੇਸ਼ਵਰ ਦਾ ਦਿੱਤਾ ਹੋਇਆ ਇੱਕ ਨੂਰ ਹੈ ਫਿਰ ਜੋ ਇਸਦੇ ਵਿਰੋਧੀ ਹਨ ਜੋ ਬਦਸੂਰਤੀ ਦੇ ਪਯਾਰੇ ਹਨ॥

ਦੂਸਰਾ ਕੰਘਾ ਇਨ੍ਹਾਂ ਦੇ ਸਾਫ ਰੱਖਨ ਲਈ ਜ਼ਰੂਰੀ ਹੈ, ਜਿਸਤੇ ਮੋਨੇ ਆਦਮੀ ਭੀ ਜਿਨ੍ਹਾਂ ਦੇ ਸਿਰ ਪਰ ਦੋ 2 ਉਂਗਲ ਵਾਲ ਹਨ ਸੋ ਭੀ ਕੰਘਾ ਯਾ ਬਰਛ ਜ਼ਰੂਰ ਰੱਖਦੇ ਹਨ ਇਸ ਵਾਸਤੇ ਕੰਘੇ ਪਰ ਸਾਡੇ ਆਰੀਯਾ ਭਾਈ ਦੀ ਤਰਕ ਕਰਨੀ ਕਿਸੀ ਤਰ੍ਹਾਂ ਭੀ ਠੀਕ ਨਹੀਂ ਹੈ॥

ਤੀਸਰਾ ਕਰਦ ਇੱਕ ਪ੍ਰਾਕਰ ਦਾ ਸ਼ਸਤ੍ਰ ਹੈ ਜੋ ਚਾਕੂ ਦਾ ਪੂਰਾ 2 ਕੰਮ ਦਿੰਦੀ ਹੈ ਇਸ ਨਾਲ ਫਲਾਂ ਦਾ ਕੱਟਨਾ ਅਰ ਹੋਰ ਕਈ ਪ੍ਰਕਾਰ ਦੇ ਕੰਮ ਲੈਨ ਤੇ ਸਵਾਇ ਜੇ ਕਦੇ ਕਿਸੇ ਸਤਰੂ ਨਾਲ ਹੱਥ ਪਲੱਥਾ ਭੀ ਹੋ ਜਾਏ ਤਾਂ ਮੁੱਠੀ ਵਿੱਚ ਲੈਕੇ ਇੱਕੋ ਮਾਰਨ ਤੇ ਕੰਮ ਕਰ ਜਾਂਦੀ ਹੈ ਇਸ ਵਾਸਤੇ ਇਹ ਇੱਕ ਪ੍ਰਕਾਰ ਦੀ ਲਾਭ ਪਹੁੰਚਾਵਨ ਅਤੇ ਰੱਖਯਾ ਕਰਨੇ ਲਈ ਵਸਤੂ ਹੈ, ਜਿਸ ਦਾ ਰੱਖਨਾ ਅੱਛਾ ਹੀ ਪ੍ਰਤੀਤ ਹੁੰਦਾ ਹੈ॥

ਚੌਥਾ ਕੱਛ ਦਾ ਰਖਨਾ ਹੈ ਸੋ ਇਸ ਦਾ ਭੀ ਲਾਭ ਪ੍ਰਤੱਖ ਹੀ ਹੈ ਜੋ ਸੁੱਤੇ, ਜਾਗਦੇ, ਨੱਸਦੇ, ਭੱਜਦੇ, ਲੜਦੇ, ਭਿੜਦੇ ਇਹ ਬਸਤ੍ਰ ਪੁਰਖਾਂ ਨੂੰ ਨਗਨ ਨਹੀਂ ਹੋਨ ਦੇਂਦਾ ਅਰ ਇਸਤੇ ਉਲਟ ਧੋਤੀ ਅਤੇ ਤਹਮਤ ਰਖਨੇ ਵਾਲੇ ਆਦਮੀ ਲੜਨੇ ਭਿੜਨੇ ਅਰ ਬੈਠਨੇ ਉੱਠਨੇ ਦੇ ਸਮਯ ਅਤੇ ਖਾਸ ਕਰ ਸੌਣ ਵਿੱਚ ਤਾਂ ਜ਼ਰੂਰ ਹੀ ਨੰਗੇ ਹੁੰਦੇ ਦੇਖੀਦੇ ਹਨ, ਜਿਸਤੇ ਕੱਛ ਦਾ ਰੱਖਨਾ ਇੱਕ ਸ਼ਰਮ ਦਾ ਸਾਧਨ ਹੈ, ਇਸੀ ਵਾਸਤੇ ਬਹੁਤ ਅੱਛਾ ਹੈ॥

ਪੰਜਵਾਂ ਕੜਾ ਇਹ ਲੋਹੇ ਦੀ ਇੱਕ ਅਜੇਹੀ ਵਸਤੂ ਹੈ ਜੋ ਪੁਰਾਣੇ ਸਮਯ ਵਿੱਚ ਸ਼ਸਤ੍ਰ ਥੋਂ ਬਚਾਉਂਦਾ ਸੀ ਅਰ ਅੱਜ ਕੱਲ ਭੀ ਇਸ ਦੇ ਪਹਰਨੇ ਨਾਲ ਹੱਥ ਦੀ ਖ਼ੂਬਸੂਰਤੀ ਪਰਤੀਤ ਹੁੰਦੀ ਹੈ, ਅਤੇ ਸਮਯ ਪਰ ਜੇ ਕਿਸੇ ਦੇ ਮਾਰਿਆ ਜਾਏ ਤਾਂ ਚੰਗਾ ਕੰਮ ਕਰ ਦੇਂਦਾ ਹੈ, ਖਾਲਸਾ ਕੌਮ ਅਕਸਰ ਜੰਗੋਜਦਲ ਵਿੱਚ ਮਸ਼ਹੂਰ ਹੈ ਇਸ ਵਾਸਤੇ ਇਸ ਦਾ ਰੱਖਨਾ ਇਸ ਨੂੰ ਕੋਈ ਬੁਰਾ ਨਹੀਂ ਸਗੋਂ ਇਸ ਦੀ ਜਾਨ ਦਾ ਰੱਖਕ ਹੈ। ਅਸੀਂ ਇੱਕ ਸਰਹੱਦ ਤੋਂ ਆਏ ਸਿਪਾਹੀ ਤੇ ਸੁਨਿਆ ਹੈ ਕਿ ਉਸ ਪਰ ਇੱਕ ਪਠਾਨ ਨੇ ਹਮਲਾ ਕੀਤਾ ਜਿਸ ਨਾਲ ਓਹ ਜੱਫੋ ਜੱਫੀ ਹੋ ਗਯਾ, ਆਪਸ ਵਿੱਚ ਦੋਨੋਂ ਘਸੁੰਨਾਂ ਨਾਲ ਲੜਦੇ ਸੇ ਜਿਸ ਪਰ ਸਿੰਘ ਨੇ ਉਸਦੇ ਮੂੰਹ ਪਰ ਕੜੇ ਦਾ ਅਜੇਹਾ ਵਾਰ ਕੀਤਾ ਜੋ ਨੱਕ ਵਿੱਚ ਜਾ ਧਸਿਆ ਅਰ ਉਹ ਪਠਾਨ ਗਸ਼ ਖਾਕੇ ਗਿਰ ਪਯਾ। ਇਸਤੇ ਦੇਖਯਾ ਜਾਂਦਾ ਹੈ ਕਿ ਅਕਸਰ ਸਮਯ ਪਰ ਇਹ ਭੀ ਸਰੀਰ ਦੀ ਰੱਖਯਾ ਕਰਨੇ ਲਈ ਹੋਰ ਸ਼ਸਤ੍ਰ ਨਾਲੋਂ ਕੋਈ ਪਿੱਛੇ ਨਹੀਂ ਰਹਿੰਦਾ ਜਿਸਤੇ ਧਾਰਮਕ ਖਯਾਲ ਨੂੰ ਛੱਡਕੇ ਖਾਲਸਾ ਦੇ ਪੰਜੇ ਕੱਕੇ ਸੰਸਾਰਕ ਕਿਸੇ ਨ ਕਿਸੇ ਗੁਣ ਥੋਂ ਖਾਲੀ ਨਹੀਂ ਨ, ਜਿਨ੍ਹਾਂ ਪਰ ਆਰੀਯਾ ਭਾਈਆਂ ਦਾ ਦੋਸ਼ ਦੇਨਾ ਕੋਈ ਠੀਕ ਨਹੀਂ ਹੈ॥

ਇਸਤੇ ਅੱਗੇ ਹੁਨ ਅਸੀਂ ਆਰੀਯਾ ਭਾਈ ਮਹਾਤਮਾਂ ਪਾਸੋਂ ਉਨ੍ਹਾਂ ਦੇ ਵੈਦਕ ਸੰਸਕਾਰਾਂ ਦੀ ਬਾਬਤ ਪੁੱਛਦੇ ਹਾਂ ਕਿ ਉਹ ਉਨ੍ਹਾਂ ਨੂੰ ਪਰਮਾਰਥਕ ਲਾਭ ਛੱਡਕੇ ਸੰਸਾਰਕ ਸੁੱਖ ਹੀ ਕਿਤਨਾਕੁ ਦੇਂਦੇ ਹਨ॥

ਪਹਲੇ ਸਿਰ ਪਰ ਚੂਹੇ ਦੇ ਪੂਛ ਜਿਤਨੀ ਬੋਦੀ ਰੱਖਨ ਤੇ ਕਯਾ ਲਾਭ ਹੈ, ਸਿਰ ਦੀ ਸਰਦੀ ਯਾ ਗਰਮੀ ਨੂੰ ਉਹ ਨਹੀਂ ਰੋਕ ਸਕਦੀ ਅਰ ਕੁਛ ਉਸਤੇ ਖ਼ੂਬਸੂਰਤੀ ਭੀ ਪ੍ਰਾਪਤ ਨਹੀਂ ਹੁੰਦੀ ਸੋ ਦੱਸੋ ਜੋ ਵੇਦ ਵਿੱਚ ਈਸਵਰ ਨੇ ਇਸਦਾ ਕਯਾ ਲਾਭ ਦੱਸਿਆ ਹੈ ਅਰ ਕਿਸ ਮੰਤ੍ਰ ਵਿੱਚ ਇਸਦੇ ਧਾਰਨ ਕਰਨ ਦੇ ਗੁਣ ਪ੍ਰਗਟ ਕੀਤੇ ਹਨ॥

ਇਸਤੇ ਅੱਗੇ ਦੂਸਰਾ ਜਨੇਊ ਤੇ ਕਯਾ ਲਾਭ ਹੁੰਦਾ ਹੈ ਜੋ ਵੇਦ ਨੇ ਇਸ ਪਰ ਵੱਡਾ ਜ਼ੋਰ ਪਾਇਆ ਹੈ, ਅਰ ਦੱਸੋ ਖਾਂ ਜੋ ਇਹ ਕਿਸ ਵੇਲੇ ਕੰਮ ਆਉਂਦਾ ਹੈ, ਜਿਸਤੇ ਵੈਦ ਨੇ ਇਸਦਾ ਰਖਨਾ ਜ਼ਰੂਰੀ ਕਥਨ ਕੀਤਾ ਹੈ॥

ਅਸੀਂ ਜਿੱਥੋਂ ਤਕ ਇਨ੍ਹਾਂ ਦੋਨਾਂ ਵਸਤੂਆਂ ਦਾ ਗੁਣ ਔਗੁਨ ਦੇਖਦੇ ਹਾਂ ਤਾਂ ਏਹਨਾਂ ਨੂੰ ਨਿਰੇ ਨਰਾਰਥਕ ਹੀ ਪਾਉਂਦੇ ਹਾਂ। ਫਿਰ ਆਰੀਯਾ ਭਾਈ ਪ੍ਰਗਟ ਕਰਨ ਜੋ ਈਸ਼ਵਰ ਨੇ ਕਿਆ ਵਿਚਾਰਕੇ ਇਨ੍ਹਾਂ ਨੂੰ ਇਹ ਵਸਤੂਆਂ ਧਾਰਨ ਕਰਨੀਆਂ ਦੱਸੀਆਂ ਹਨ? ਆਸ਼ਾ ਹੈ ਜੋ ਸਾਡੇ ਆਰੀਯਾ ਭਾਈ ਵੇਦ ਦੇ ਮੰਤ੍ਰਾਂ ਨਾਲ ਇਸ ਬਾਤ ਨੂੰ ਸਾਬਤ ਕਰਕੇ ਦਖਾਉਨਗੇ॥

±±±±

*ਖ਼ਾਲਸਾ ਅਖ਼ਬਾਰ ਲਾਹੌਰ* 27 ਅਕਤੂਬਰ 1899

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਹੁਤ ਸਾਰੇ ਸ਼ਬਦ ਰੂਪਕ ਤੌਰ ਪਰ ਦ੍ਰਿਸ਼ਟਾਂਤ ਦੇਕੇ ਇਨ੍ਹਾਂ ਜਗਤ ਦੇ ਜੀਵਾਂ ਨੂੰ ਪਰਮਾਤਮਾਂ ਦੀ ਭਗਤਾਂ ਵਿੱਚ ਲਾਉਨ ਲਈ ਕਥਨ ਕੀਤੇ ਗਏ ਹਨ, ਕਿਉਂਕਿ ਦਿਸ਼ਟਾਂਤ ਨਾਲ ਸਮਝਾਉਨ ਤੇ ਪੁਰਖ ਨੂੰ ਬਹੁਤ ਅਹਸਾਨੀ ਨਾਲ ਪਦਾਰਥ ਸਮਝ ਵਿੱਚ ਆ ਜਾਂਦਾ ਹੈ, ਜੈਸਾ ਕਿ ਸੰਸਾਰ ਨੂੰ ਇਕ ਸਮੁੰਦਰ ਰੂਪ ਅਲੰਕਾਰਕ ਦਿਸ਼ਟਾਂਤ ਦੇਕੇ ਇਸ ਪ੍ਰਕਾਰ ਉਪਦੇਸ਼ ਕੀਤਾ ਹੈ, ਯਥਾ:-

*"ਆਸਾ ਮਹਲਾ 1 ॥*
*ਤਿਤੁ ਸਰਵਰੜੈ ਭਈ ਲੇ ਨਿਵਾਸਾ*
*ਪਾਣੀ ਪਾਵਕੁ ਤਿਨਹਿ ਕੀਆ॥*
*ਪੰਕਜੁ ਮੋਹ ਪਗੁ ਨਹੀ ਚਾਲੈ*
*ਹਮ ਦੇਖਾ ਤਹ ਡੂਬੀਅਲੇ॥*
*ਮਨ ਏਕੁ ਨ ਚੇਤਸਿ ਮੂੜ ਮਨਾ॥*
*ਹਰਿ ਬਿਸਰਤ ਤੇਰੇ ਗੁਣ ਗਲਿਆ॥ ਰਹਾਉ॥*
*ਨਾ ਹਉ ਜਤੀ ਸਤੀ ਨਹੀਂ ਪੜਿਆ*
*ਮੂਰਖ ਮੁਗਧਾ ਜਨਮੁ ਭਇਆ॥*
*ਪ੍ਰਣਵਤਿ ਨਾਨਕ ਤਿਨ ਕੀ ਸਰਣਾ*
*ਜਿਨ ਤੂੰ ਨਾਹੀ ਵੀਸਰਿਆ॥ "*

ਇਸ ਪਵਿੱਤ੍ਰ ਸ਼ਬਦ ਵਿੱਚ ਗੁਰੂ ਜੀ ਮਹਾਰਾਜ ਸੰਸਾਰ ਰੂਪ ਕਰਕੇ ਇਨ੍ਹਾਂ ਜੀਵਾਂ ਤਾਈਂ ਇਸ ਪ੍ਰਕਾਰ ਉਪਦੇਸ਼ ਕਰਦੇ ਹਨ, ਕਿ ਇਸ ਸੰਸਾਰ ਰੂਪੀ ਸਮੁੰਦਰ ਵਿੱਚ ਇਨ੍ਹਾਂ ਜੀਵਾਂ ਦਾ ਨਿਵਾਸ ਹੋ ਰਿਹਾ ਹੈ, ਜਿਸ ਸਮੁੰਦ੍ਰ ਵਿੱਚ ਅਕਾਲ ਪੁਰਖਨੇ ਪਦਾਰਥਾਂ ਰੂਪੀ ਜਲ ਭਰ ਕਰਕੇ ਉਸ ਵਿੱਚ ਤ੍ਰਿਸ਼ਨਾ ਰੂਪ ਬੜਵਾ ਨਾਲ ਅਗਨੀ ਪੈਦਾ ਕੀਤੀ ਹੋਈ ਹੈ॥

ਇਸ ਦਾ ਭਾਵ ਇਹ ਹੈ ਕਿ ਜਿਸ ਤਰ੍ਹਾਂ ਸਮੁੰਦ੍ਰ ਵਿੱਚ ਜੋ ਜਲ ਪੂਰਤ ਹੁੰਦਾ ਹੈ ਸੋ ਬੜਵਾਨਲ ਅਗਨੀ ਦੁਆਰਾ ਐਸਾ ਖਾਰਾ ਹੁੰਦਾ ਹੈ ਜੋ ਜੀਵਾਂ ਨੂੰ ਪੀਣੇ ਤੇ ਸੁਖ ਦਾ ਸਾਧਨ ਨਹੀਂ ਹੁੰਦਾ ਇਸੀ ਪ੍ਰਕਾਰ ਇਸ ਸੰਸਾਰ ਸਾਗਰ ਦੇ ਪਦਾਰਥਾ ਜੋ ਤ੍ਰਿਸ਼ਨਾ ਰੂਪੀ ਅਗਨ ਨਾਲ ਮਿਲੇ ਹੋਏ ਹਨ ਸੋ ਇਨ੍ਹਾਂ ਜੀਵਾਂ ਨੂੰ ਸੁਖ ਦੇ ਹੇਤੂ ਨਹੀਂ ਹੋ ਸਕਦੇ॥

ਫਿਰ ਜਿਸ ਪ੍ਰਕਾਰ ਸਮੁੰਦ੍ਰ ਵਿੱਚ ਇੱਕ ਪ੍ਰਕਾਰ ਦਾ ਚਿੱਕੜ ਜਿਸ ਨੂੰ ਦੁਲ-ਦੁਲ ਕਰਕੇ ਬੋਲਦੇ ਹਨ ਅਜੇਹਾ ਪ੍ਰਬਲ ਹੁੰਦਾ ਹੈ ਜੋ ਪੁਰਖ ਨੂੰ ਇੱਕ ਪੈਰ ਭੀ ਅੱਗੇ ਨਹੀਂ ਪੱਟਨ ਦੇਂਦਾ, ਕਿੰਤੂ ਉਸਦੇ ਬਲ ਨਾਲ ਪੁਰਖ ਉਥੇ ਹੀ ਗਰਕਾਬ ਹੋ ਜਾਂਦਾ ਹੈ, ਇਸੀ ਪ੍ਰਕਾਰ ਇਸ ਸੰਸਾਰ ਰੂਪੀ ਸਮੁੰਦ੍ਰ ਵਿੱਚ ਇਨ੍ਹਾਂ ਪਦਾਰਥਾਂ ਰੂਪੀ ਜਲ ਦੇ ਪ੍ਰਭਾਵ ਕਰਕੇ ਉਨ੍ਹਾਂ ਵਿੱਚ ਮੋਹ ਰੂਪੀ ਚਿੱਕੜ ਐਸਾ ਪ੍ਰਬਲ ਹੋ ਰਿਹਾ ਹੈ, ਜਿਸਤੇ ਇਨ੍ਹਾਂ ਜੀਵਾਂ ਦੀ ਬੁੱਧਿਰੂਪੀ ਅਧਯਾਤਮਕ ਉੱਨਤੀ ਕਰਨ ਵਾਲੀ ਸ਼ਕਤੀ ਨੂੰ ਰੰਚਕ ਮਾਤ੍ਰ ਭੀ ਉੱਨਤੀ ਨਹੀਂ ਕਰਨ ਦੇਂਦਾ, ਜਿਸਦੇ ਨਾਸ ਹੋਨਤੇ ਸਾਡੇ ਸਾਮ੍ਹਨੇ ਦੇਖਦਿਆਂ ਹੀ ਹਜ਼ਾਰਾਂ ਸੰਸਾਰੀ ਜੀਵ ਇਸ ਮੋਹ ਦੇ ਚਿੱਕੜ ਵਿੱਚ ਫਸਕੇ ਡੁੱਬ ਗਏ ਹਨ ਅਰ ਡੁਬਦੇ ਦੇਖੀਏ ਹਨ॥

ਜਿਸ ਪ੍ਰਕਾਰ ਇਸ ਸੰਸਾਰ ਰੂਪੀ ਸਮੁੰਦ੍ਰ ਦੇ ਪਾਰ ਹੋਨੇ ਵਾਸਤੇ ਇੱਕ ਔਢਾ ਜਹਾਜ਼ ਹੁੰਦਾ ਹੈ ਜੋ ਉਨ੍ਹਾਂ ਯਾਤ੍ਰੀਆਂ ਨੂੰ ਸੁਖੈਨ ਹੀ ਪਾਰ ਕਰ ਦੇਂਦਾ ਹੈ, ਅਤੇ ਉਸ ਦੀ ਪ੍ਰਵਾਹ ਨਾ ਕਰਨੇ ਹਾਰੇ ਆਦਮੀ ਆਪ ਘੁੰਮਨ ਘੇਰ ਵਿੱਚ ਪੈਕੇ ਆਪਨੇ ਆਪ ਨੂੰ ਨਾਸ ਕਰ ਲੈਂਦੇ ਹਨ ਇਸੀ ਪ੍ਰਕਾਰ ਹੇ ਮੂਰਖ ਪ੍ਰਾਣੀ ਤੂੰ ਸੰਸਾਰ ਸਾਗਰ ਦੇ ਪਾਰ ਕਰਨੇ ਹਾਰਾ ਜੋ ਅਕਾਲ ਪੁਰਖ ਦਾ ਗਯਾਨ ਹੈ ਉਸ ਨੂੰ ਪ੍ਰਾਪਤ ਨਹੀਂ ਹੁੰਦਾ ਜਿਸਦੇ ਵਿਸਰਨੇ ਤੇ ਤੇਰੇ ਇਹ ਸੰਪੂਰਨ ਗੁਣ ਜੋ ਦੇਵੀ ਸੰਪਦਾ ਵਾਲੇ ਹਨ ਸੋ ਨਸ਼ਟ ਹੋ ਰਹੇ ਹਨ, ਇਸ ਵਾਸਤੇ ਤੂੰ ਅਜੇ ਭੀ ਉਨ੍ਹਾਂ ਗੁਣਾਂ ਤੇ ਰਹਨ ਹੋਨ ਕਰਕੇ ਭੀ ਉਸ ਅਕਾਲ ਪੁਰਖ ਅੱਗੇ ਨਿੰਮ੍ਰਤਾ ਨਾਲ ਪ੍ਰਾਰਥਨਾ ਕਰ ਕਿ ਹੇ ਅਕਾਲ ਪੁਰਖ ਨਾ ਮੈਂ ਜਤੀ ਸਤੀ ਅਤੇ ਹਠੀ ਯਾਤਪੀ ਹੀ ਹਾਂ ਅਤੇ ਨਾ ਮੈਨੂੰ ਇਤਨੀ ਬ੍ਰਹਮ ਵਿੱਦਯਾ ਹੀ ਪ੍ਰਾਪਤ ਹੈ ਜਿਸ ਨਾਲ ਆਪ ਦਾ ਗਯਾਨ ਪ੍ਰਾਪਤ ਕਰ ਸਕਾਂਗਾ, ਜਿਸਤੇ ਮੈਂ ਜਾਨਦਾ ਹਾਂ ਜੋ ਮੇਰਾ ਜਨਮ ਕੇਵਲ ਮੂਰਖ ਅਤੇ ਮਹਾਂ ਮੂਰਖਾਂ ਦੀ ਤਰ੍ਹਾਂ ਸਮਝਨਾ ਚਾਹੀਦਾ ਹੈ ਜਿਸ ਨੂੰ ਪਰਮਾਰਥ ਅਤੇ ਪਰਸਵਾਰਥ ਦਾ ਕੁਝ ਭੀ ਗਯਾਨ ਨਹੀਂ ਹੈ, ਜਿਸਤੇ ਹੇ ਪ੍ਰਭੂ ਮੈਂ ਅੰਤ ਨੂੰ ਉਨ੍ਹਾਂ ਮਹਾਤਮਾਂ ਦੀ ਸ਼ਰਨ ਨੂੰ ਅਖਤਯਾਰ ਕਰਦਾ ਹਾਂ ਜਿਨ੍ਹਾਂ ਨੂੰ ਤੂੰ ਸਦਾ ਹੀ ਯਾਦ ਹੈਂ॥

ਇਸ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਅਨਤਾਰੂ ਪੁਰਖ ਜੋ ਅਪਨੇ ਪਾਸ ਤਰਨ ਲਈ ਕੁਛ ਭੀ ਸਾਮਾਨ ਨਹੀਂ ਰਖਦਾ ਸੋ ਔਢੇ ਖੇਵਟ ਦੇ ਪ੍ਰਸੰਗ ਨਾਲ ਸਮੁੰਦ੍ਰ ਤੇ ਪਾਰ ਹੋ ਜਾਂਦਾ ਹੈ, ਸੋ ਇਸੇ ਤਰ੍ਹਾਂ ਹੇ ਪ੍ਰਭੂ ਮੈਂ ਭੀ ਤੇਰੇ ਭਗਤਾਂ ਅਰਥਾਤ ਪਿਆਰਿਆਂ ਦੀ ਸ਼ਰਨ ਪੈਕੇ ਇਸ ਸੰਸਾਰ ਸਾਗਰ ਤੇ ਤਰਨ ਦੀ ਆਸਾ ਰੱਖਦਾ ਹਾਂ॥

ਕਿਆ ਇਸ ਸ਼ਬਦ ਨੂੰ ਵਿਚਾਰਨ ਵਾਲੇ ਭਾਈ ਭੀ ਕਿਸੇ ਹੋਰ ਦੀ ਸ਼ਰਨ ਪੈਕੇ ਪਾਰ ਹੋਨ ਦੀ ਆਸ਼ਾ ਕਰਨਗੇ?

±±±±

# ਕਸੌਟੀ ਦਾ ਫਲ

ਪਿਆਰੇ ਧਰਮਾਤਮਾਂ ਖਾਲਸਾ ਭਾਈਓ ਆਪ ਅੱਜ ਕੱਲ ਦੇ ਸਮਯਾ ਵਿੱਚ ਇਸ ਬਾਤ ਨੂੰ ਅੱਛੀ ਤਰ੍ਹਾਂ ਦੇਖ ਰਹੇ ਹੋ ਜੋ ਆਪ ਨੂੰ ਅਪਨੇ ਧਾਰਮਕ ਅਸੂਲਾਂ ਦੇ ਪ੍ਰਚਾਰ ਪਿੱਛੇ ਕਿਸ ਤਰ੍ਹਾਂ ਦੇ ਦੁੱਖ ਮਿਲ ਰਹੇ ਹਨ ਅਰ ਇਸਤੇ ਉਲਟ ਧਰਮ ਭਰਿਸ਼ਟ ਲੋਗ ਸਨਮਾਨ ਪਾ ਰਹੇ ਹਨ ਪਰੰਤੂ ਜਦ ਆਪ ਇਸ ਪਰ ਹੋਰਨਾਂ ਅੱਛੀਆਂ ਵਸਤੂਆਂ ਦੇ ਬਨਨੇ ਪਰ ਉਨ੍ਹਾਂ ਦੇ ਦੁੱਖਾਂ ਦਾ ਮੁਕਾਬਲਾ ਕਰਕੇ ਦੇਖੋਗੇ ਤਾਂ ਆਪ ਨੂੰ ਅਪਨੇ ਸਾਰੇ ਦੁੱਖ ਭੁੱਲ ਜਾਨਗੇ॥

ਜਿਨ੍ਹਾਂ ਬਸਤ੍ਰਾਂ ਨੂੰ ਆਪ ਦੁੱਧ ਅਤੇ ਬਰਫ ਵਰਗੇ ਚਿੱਟੇ ਪਾਉਂਦੇ ਹੋ ਜਦ ਉਨ੍ਹਾਂ ਦੀ ਉਜਲਤਾ ਹਾਸਲ ਕਰਨ ਵੱਲ ਉਨ੍ਹਾਂ ਦੇ ਦੁੱਖਾਂ ਵੱਲੇ ਦੇਖੋਗੇ ਤਦ ਹੈਰਾਨ ਹੋ ਜਾਓਗੇ ਕਿਉਂਕਿ ਪਹਿਲੇ ਧੋਬੀ ਉਨ੍ਹਾਂ ਨੂੰ ਭੱਠੀ ਪਰ ਚਾੜ੍ਹਕੇ ਅੱਗ ਦੇ ਨਾਲ ਅਜੇਹਾ ਤਪਾਉਂਦਾ ਹੈ ਜੋ ਦੋਜ਼ਖ ਦੀ ਅੱਗ ਥੋਂ ਭੀ ਵਧਕੇ ਸਜ਼ਾ ਦੇਂਦਾ ਹੈ ਇਸਤੇ ਅੱਗੇ ਉਨ੍ਹਾਂ ਨੂੰ ਇੱਕ ਪਾਸਯੋਂ ਪਕੜਕੇ ਪਟੜੇ ਨਾਲ ਹਜ਼ਾਰ ਵੇਰੀ ਪਟਕ ਪਟਕ ਕੇ ਜਾਨ ਕੱਢ ਸੁੱਟਦਾ ਹੈ ਜਿਸਤੇ ਮਗਰੋਂ ਧੁੱਪ ਦਾ ਸੇਕ ਦੇਕੇ ਸਕਾਉਂਦਾ ਹੈ ਇਸਤੇ ਅੱਗੇ ਉਸਨੂੰ ਕੱਠਾ ਕਰਕੇ ਅੱਗ ਦੀ ਭਰੀ ਹੋਈ ਇਸਤ੍ਰੀ ਨਾਲ ਅਜੇਹਾ ਦਬਾਉਂਦਾ ਹੈ ਜੋ ਸਾਰੀ ਉਸਦੀ ਆਕੜ ਭੰਨ ਸੁਟਦਾ ਹੈ ਜਿਸਦਾ ਨਤੀਜਾ ਉਸ ਬਸਤ੍ਰ ਤਾਈਂ ਉਹ ਉਜਲਤਾ ਅਤੇ ਸਫਾਈ ਪ੍ਰਾਪਤ ਹੁੰਦੀ ਹੈ ਜਿਸ ਦੇ ਨਾਲ ਹਰ ਇੱਕ ਆਦਮੀ ਉਸਨੂੰ ਪ੍ਰੇਮ ਨਾਲ ਓਢ ਕੇ ਅਪਨੀ ਸੋਭਾ ਯਾ ਇਜ਼ਤ ਸਮਝਦਾ ਹੈ॥

ਇਸੀ ਪ੍ਰਕਾਰ ਜਿਨ੍ਹਾਂ ਦਰਵਾਜ਼ਿਆਂ ਦੀ ਇੱਟਾਂ ਨੂੰ ਆਪ ਸੁੰਦਰ ਅਤੇ ਕਿੰਗਰਿਆਂ ਵਾਲੀਆਂ ਦੇਖਦੇ ਹੋ ਉਨ੍ਹਾਂ ਨੂੰ ਰਾਜਾਂ ਨੇ ਪੈਰਾਂ ਹੇਠ ਦੇਕੇ ਤੇਸੀ ਨਾਲ ਰੱਤੀ 2 ਕਰਕੇ ਤੋੜਿਆ ਸਾ ਜਿਸ ਦਾ ਫਲ ਇਹ ਹੋਇਆ ਜੋ ਓਹੋ ਇੱਟਾਂ ਮਕਾਨ ਮੁਹਰਾ ਮੱਥਾ ਹੋਕੇ ਸੁਭਾਇਮਾਨ ਹੁੰਦੀਆਂ ਹਨ॥

ਇਸੀ ਪ੍ਰਕਾਰ ਤਲਵਾਰ ਨੂੰ ਸੂਰਬੀਰ ਆਦਮੀ ਅਪਨੇ ਅੰਗ ਸੰਗ ਰੱਖਕੇ ਸੁੱਖ ਪਾਉਂਦੇ ਹਨ ਅਤੇ ਸ਼ਤਰੂਆਂ ਨੂੰ ਭਜਾਉਂਦੇ ਹਨ ਓਸੇ ਤਲਵਾਰ ਵੱਲ ਜਦ ਖਿਆਲ ਕੀਤਾ ਜਾਏ ਤਦ ਏਹੋ ਪਾਓਗੇ ਜੋ ਉਸਨੂੰ ਅੱਗ ਦੇ ਸੈਂਕੜੇ ਤਾਊ ਖਾਕੇ ਹਜ਼ਾਰਾਂ ਕਥੋੜੇ ਸਹਾਰੇ ਸਨ ਜਿਨ੍ਹਾਂ ਨਾਲ ਉਸਦਾ ਅੰਗ 2 ਤੋੜਿਆ ਗਿਆ ਸਾ॥

ਇਨ੍ਹਾਂ ਹੀ ਦਿਸ਼ਟਾਤਾਂ ਨੂੰ ਜਦ ਅਸੀਂ ਕੌਮਾਂ ਦੇ ਪੈਦਾ ਕਰਨੇ ਅਰ ਸੁਧਾਰਨੇ ਵੱਲ ਨਿਗਾਹ ਕਰਕੇ ਦੇਖਦੇ ਹਾਂ ਤਦ ਉਨ੍ਹਾਂ ਦੇ ਸੁਧਾਰਕਾਂ ਦੇ ਭੀ ਏਸੇ ਤਰ੍ਹਾਂ ਹਾਲ ਹੋਏ ਸੇ, ਜਿਸਤੇ ਕਈ ਸੂਲੀ ਦਿੱਤੇ ਗਏ, ਕਈ ਜੀਉਂਦੇ ਧਰਤੀ ਵਿੱਚ ਗੱਡੇ ਗਏ ਅਰ ਕਈਆਂ ਦੇ ਬੰਦ 2 ਕੱਟੇ ਗਏ, ਅਰ ਸਿਰਾਂ ਦੀ ਖੋਪਰੀਆਂ ਸੱਬਰੀਆਂ ਨਾਲ ਉਤਾਰੀਆਂ ਗਈਆਂ ਸਨ ਪ੍ਰੰਤੂ ਇਹ ਉਨ੍ਹਾਂ ਹੀ ਸ਼ਹੀਦਾਂ ਅਤੇ ਹੱਠੀਆਂ ਦੀ ਕੁਮਾਈ ਦਾ ਪ੍ਰਤਾਪ ਹੈ ਜੋ ਅੱਜ ਇਹ ਖਾਲਸਾ ਕੌਮ ਇੱਕ ਨਾਮਵਰ ਕੌਮ ਬਨਕੇ ਆਪਦੇ ਸਾਮ੍ਹਨੇ ਨਜ਼ਰ ਆ ਰਹੀ ਹੈ॥

ਇਸੀ ਦਿਸ਼ਟਾਂਤ ਨੂੰ ਆਪ ਭੀ ਹਰਦਮ ਅਪਨੀ ਅੱਖੀਆਂ ਦੇ ਸਾਮ੍ਹਨੇ ਰੱਖ ਕਰ ਜਦ ਵਿਚਾਰ ਕਰੋਗੇ ਤਦ ਜ਼ਰੂਰੀ ਹੋਵੇਗਾ ਜੋ ਇਨ੍ਹਾਂ ਦੁੱਖਾਂ ਨੂੰ ਜੋ ਅੰਨਮਤੀ ਯਾ ਅੰਨਮਤੀ ਗੁਲਾਮਾਂ ਵਲੋਂ ਆਪ ਨੂੰ ਮਿਲ ਰਹੇ ਹਨ, ਓਨ੍ਹਾਂ ਨੂੰ ਵਡੇ ਹੌਂਸਲੇ ਨਾਲ ਸੁਖ ਜਾਨਕੇ ਸਹਾਰੋਗੇ, ਅਤੇ ਅਪਨੇ ਸੱਚੇ ਸਿਦਕਾਂ ਨੂੰ ਇਨ੍ਹਾਂ ਕਲੇਸ਼ਾਂ ਤੇ ਦੁਖਤ ਹੋਕੇ ਨਹੀਂ ਵਿਸਾਰੋਗੇ, ਜਿਸ ਪਰ ਆਸ਼ਾ ਪੈਂਦੀ ਹੈ ਜੋ ਕੋਈ ਦਿਨ ਆਵੇਗਾ ਜਿਸ ਵਿੱਚ ਓਹ ਸੱਚੀ ਇੱਜ਼ਤ ਰੂਪੀ ਸੁਫੈਦੀ ਆਪ ਪਰ ਪਰਮੇਸ਼ਰੀ ਬਰਕਤ ਹੋਕੇ ਚਮਕੇਗੀ ਪ੍ਰੰਤੂ ਇਹ ਹੋ ਸਕਦਾ ਹੈ ਜੋ ਆਪ ਅਪਨੀ ਜ਼ਿੰਦਗੀ ਵਿੱਚ ਅਪਨਾ ਯਸ਼ ਆਪ ਨਹੀਂ ਸੁਨੇਗੇ ਪ੍ਰੰਤੂ ਇਸ ਵਿੱਚ ਕੋਈ ਸ਼ੱਕ ਨਹੀਂ ਹੈ ਜੋ ਆਪ ਦੀ ਹੱਡੀਆਂ ਦੀ ਢੇਰੀ ਅਤੇ ਲੋਕਾਂ ਦੇ ਕੰਨ ਆਪ ਦੇ ਸੱਚੇ ਸਿਦਕ ਦਾ ਧੰਨਯਵਾਦ ਸੁਨਨਗੇ, ਇਸ ਵਾਸਤੇ ਅਸੀਂ ਆਸ਼ਾ ਰੱਖਦੇ ਹਾਂ ਜੋ ਸਾਡੇ ਧਾਰਮਕ ਕੰਮ ਕਰਨ ਵਾਲੇ ਖਾਲਸਾ ਭਾਈ ਇਨ੍ਹਾਂ ਦਿਸ਼ਟਾਤਾਂ ਨੂੰ ਅਪਨੇ ਅੱਗੇ ਰੱਖਨਗੇ॥

ਖ਼ਾਲਸਾ ਅਖ਼ਬਾਰ ਲਾਹੌਰ

# ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

*ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਂਵਾਰ ਹਨ*

## ਸੁਲਤਾਨ ਪੁਆੜੇ ਪੁਸਤਕ ਅਤੇ ਖਾਲਸਾ ਅਖਬਾਰ ਦੇ ਪ੍ਰਚਾਰ ਦਾ ਫਲ

ਪਯਾਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਆਪ ਦੇ ਰਚੇ ਸੁਲਤਾਨ ਪੁਆੜੇ ਨਾਮੇਂਪੁਸਤਕ ਅਤੇ ਖਾਲਸਾ ਅਖਬਾਰ ਤੇ ਜੋ ਲਾਭ ਪੰਥ ਨੂੰ ਪਹੁੰਚੇ ਅਰ ਪਹੁੰਚਦੇ ਹਨ ਸੋ ਕਥਨ ਤੇ ਬਾਹਰ ਹਨ। ਦਾਨੀ ਜੱਟੀ ਜਿਸਦਾ ਜ਼ਿਕਰ ਸੁਲਤਾਨ ਪੁਆੜੇ ਵਿੱਚ ਹੈ ਕਿ ਸੁਲਤਾਨ ਨੇ ਉਸ ਨੂੰ ਸੁੱਖਨੇ ਤੇ ਲੜਕਾ ਦਿੱਤਾ ਸਾ ਅਰ ਜਿਸਦਾ ਹਵਾਲਾ ਅੱਜ ਤਕ ਭਰਾਈ ਲੋਗ ਗਾਉਂਦੇ ਹੋਏ ਇਸ ਤਰ੍ਹਾਂ ਆਖਦੇ ਹਨ ਕਿ ਦਾਨੀ ਜੱਟੀ ਤੈਨੂੰ ਸੇਵੰਦੀ ਪੀਰਾ ਗੋਦੀ ਲਾਲ ਖਲਾਇਆ ਸੋ ਸਾਡੀ ਵੱਡੀ ਸੀ ਅਤੇ ਸਾਡਾ ਖਾਨਦਾਨ ਓਸੇ ਮਾਈ ਦਾਨੀ ਦੇ ਪੁੱਤ੍ਰ ਦੀ ਔਲਾਦ ਹੈ, ਉਸ ਬਾਲਕ ਦਾ ਆਥਾਤ ਮਾਈਦੇ ਪੁੱਤ੍ਰ ਦਾ ਨਾਮ ਰਾਣਾ ਪੀਰ ਸਾ ਜੋ ਵੱਡੀ ਉਮਰਾ ਦਾ ਹੋਕੇ ਇਸ ਸੰਸਾਰ ਥੋਂ ਗਿਆ ਸੀ, ਪਰੰਤੂ ਇਹ ਸਾਰਾ ਖਾਨਦਾਨ ਜੋ ਚਾਲੀ ਪੈਂਤਾਲੀ ਘਰਾਂ ਦਾ ਹੈ ਸਭ ਸੁਲਤਾਨੀਆਂ ਸਾ, ਰੋਟ ਪਕਾਉਨੇ, ਭਰਾਈ ਨੂੰ ਸੱਦਕੇ ਟਾਹਰਦਵਾਉਨੀ ਅਤੇ ਛੇ ਮਹੀਨੇ ਮਗਰੋਂ ਭਰਾਈ ਨੂੰ ਕਾਰ ਭੇਟਾ ਦੇਨੀ ਇਸ ਘਰਾਣੇ ਦਾ ਧਰਮ ਸਾ, ਪਰੰਤੂ ਜਦ ਅਸੀਂ ਸੁਲਤਾਨ ਪੁਆੜਾ ਪੜ੍ਹਿਆ ਅਤੇ ਖਾਲਸਾ ਅਖਬਾਰ ਦੇ ਉਪਦੇਸ਼ ਸੁਣੇ ਤਦ ਅਪਨੀ ਭੁੱਲ ਯਾਦ ਆਈ ਅਤੇ ਅੰਮ੍ਰਿਤਪਾਨ ਕਰਕੇ ਮੀਂਏ ਸੁਲਤਾਨ ਨੂੰ ਘਰੋਂ ਵਿਦਾ ਕਰ ਦਿਤਾ, ਅਰ ਭਰਾਈ ਨੂੰ ਆਖ ਦਿੱਤਾ ਕਿ ਅਸੀਂ ਦਸਮੇਂ ਪਾਤਸ਼ਾਹ ਦੇ ਸਿੱਖ ਹਾਂ ਸੋ ਜੇ ਤੈਂ ਅੰਮ੍ਰਿਤ ਛਕਨਾ ਹੈ ਤਾਂ ਸਿੰਘ ਸਜਕੇ ਸਾਥੋਂ ਪ੍ਰਸ਼ਾਦਿ ਲੈ ਨਹੀਂ ਮੁੜਕੇ ਨਾ ਆਈਂ॥

ਅਜੇ ਤਕ ਪੰਝੀ ਘਰ ਗੁਰੂ ਦੇ ਸਿੰਘ ਸਜੇ ਹਨ ਅਰ ਆਸ਼ਾ ਹੈ ਜੋ ਬਾਕੀ ਦੇ ਭੀ ਇਸ ਕੈਦ ਖਾਨਯੋਂ ਨਿਕਲ ਜਾਨਗੇ॥

ਲੇ: ਦਾਸ ਬਦਨ ਸਿੰਘ,
ਨੱਗਰ ਲੰਡੇਕੇ ਤਹਸੀਲ ਮੋਗਾ,
ਜ਼ਿਲਾ ਫੀਰੋਜ਼ਪੁਰ।

±±±±

## ਆਗਰੇ ਵਿੱਚ ਪੂਰਨਮਾਸ਼ੀ ਦੇ ਜੋੜ ਵਿੱਚ ਗੜ ਬੜ

ਪਯਾਰੇ ਐਡੀਟਰ ਜੀ ਇਸ ਜਗ੍ਹਾ ਪਰ ਸਿੰਘ ਸਭਾ ਕੇਵਲ ਸਿੱਖ ਵਿਦਯਾਰਥੀਆਂ ਦੇ ਪੁਰਖਾਰਥ ਕਰਕੇ ਹੀ ਲਗਦੀ ਹੈ, ਅਰ ਕੁਛਕ ਰਸਾਲੇ ਦੇ ਸਿੰਘ ਭੀ ਦਰਸ਼ਨ ਦੇਂਦੇ ਹਨ॥

ਇਸ ਪੂਰਨਮਾਸ਼ੀ ਨੂੰ ਛੋਟੇ ਗੁਰਦੁਆਰੇ ਵਿੱਚ ਸੰਗਤ ਨੇ ਜੋੜ ਮੇਲ ਕੀਤਾ ਜਿਸਦੇ ਮਹੰਤ ਇਕ ਜਟਾਂ ਧਾਰੀ ਉਦਾਸੀ ਸਾਧ ਹਨ ਇਸ ਸਮਯ ਪਰ ਇਸ ਸਾਧ ਜੀ ਨੇ ਇਸ ਤਰ੍ਹਾਂ ਪਾਠ ਕੀਤਾ ਮਾਨੋ ਜਾਣਦੇ ਹੀ ਨਹੀਂ ਜਿਨ੍ਹਾਂ ਤੇ ਮਗਰੋਂ ਭਾਈ ਰਲਾ ਸਿੰਘ ਜੀ ਗ੍ਰੰਥੀ ਸਭਾ ਨੇ ਪਾਠ ਕੀਤਾ ਅਰ ਸੰਗਤ ਨੇ ਸ਼ਬਦਾਂ ਦੀ ਬਰਖਾ ਕੀਤੀ, ਇਸ ਮੌਕੇ ਪਰ ਸਰਦਾਰ ਖੁਸ਼ਹਾਲ ਸਿੰਘ ਜੀ ਕੋਤਵਾਲ ਅਪਨੇ ਸ਼ਾਹਿਬਜ਼ਾਦੇ ਸਮੇਤ ਆਕੇ ਉਪਸਿਥਤ ਹੋਏ ਜਿਨ੍ਹਾਂ ਦੇ ਆਉਨ ਤੇ ਜੋੜ ਮੇਲ ਵਿੱਚ ਅਤੀ ਰੌਣਕ ਹੋਈ॥

ਪਰੰਤੂ ਇਸ ਸਮਯ ਪਰ ਅਜੋਗ ਬਾਤਾਂ ਇਹ ਹੋਈਆਂ ਜੋ ਸੰਤ ਜੀ ਨੇ ਅਰਦਾਸੇ ਦੇ ਵੇਲੇ ਅਜ ਦਸਾਂ ਪਾਤਸ਼ਾਹੀਆਂ ਦੇ ਤਾਂ ਨਾਮ ਤਕ ਭੀ ਨਹੀਂ ਲੀਤੇ ਸੇ ਕਿੰਤੂ ਚੌਬੀ ਅਵਤਾਰਾਂ ਅਰ ਅਠਾਰਾਂ ਪੁਰਾਣਾਂ ਅਰ ਚਾਰ ਵੇਦਾਂ ਦੇ ਨਾਮ ਪਹਿਲੇ ਹੀ ਗਿਣ ਮਾਰੇ, ਇਸਤੇ ਬਾਦ ਇਕ ਥਾਲੀ ਵਿੱਚ ਅਗਨੀ ਜਗਾਕੇ ਜੋਤ ਜਗਾਈ ਅਰ ਆਰਤੀ ਕੀਤੀ ਉਸ ਜੋਤੀ ਦੇ ਚਾਰੇ ਤਰਫ ਇਕ ਜਲ ਦਾ ਗਡਵਾ ਫੇਰਕੇ ਸਭਦੇ ਉੱਪਰ ਉਸਦਾ ਜਲ ਛਣਕਿਆ ਇਸਤੇ ਮਗਰੋਂ ਸੰਗਤ ਅੱਗੇ ਥਾਲੀ ਫੇਰੀ ਗਈ ਜਿਸ ਵਿੱਚ ਟਕੇ ਪੈਸੇ ਉਗਰਾਹੇ ਗਏ, ਇਸ ਕਾਰਰਵਾਈ ਤੇ ਪ੍ਰਤੀਤ ਹੁੰਦਾ ਹੈ ਕਿ ਗੁਰੂ ਘਰ ਦੇ ਕਹਾਉਨ ਵਾਲੇ ਸਾਧ ਭੀ ਅੰਨਮਤੀ ਕਾਰਰਵਾਈ ਨਾਂਲ ਹੀ ਪ੍ਰੇਮ ਰਖਦੇ ਹਨ॥

ਲੇਖਕ
ਦਾਸ ਦਯਾ ਸਿੰਘ
ਮੈਡੀਕਲ ਵਿਦਯਾਰਥੀ
ਸਕੱਤ੍ਰ ਸਭਾ ਆਗਰਾ

±±±±

## ਬ੍ਰਹਮਾਂ ਵਿੱਚ ਜੋੜ ਮੇਲ

ਪਯਾਰੇ ਐਡੀਟਰ ਜੀ ਇਸ ਜਗ੍ਹਾ ਪੂਰਨਮਾਸ਼ੀ ਨੂੰ ਖਾਲਸਾ ਦਾ ਜੋੜ ਮੇਲ ਹੋਇਆ ਜਿਸ ਵਿੱਚ ਭਾਈ ਸੰਪੂਰਨ ਸਿੰਘ ਜੀ ਗ੍ਰੰਥੀ ਨੇ ਕਥਾ ਕੀਤੀ ਅਤੇ ਦੋ ਲੱਖ ਸਿੰਘਾਂ ਨੇ ਅੰਮ੍ਰਿਤ ਛਕਿਆ। ਉਸ ਸਮਯ ਪਰ ਇੱਕ ਸਿੰਘ ਨੇ ਕਿਹਾ ਕਿ ਖਾਲਸਾ ਜੀ ਮੈਂ ਜੋ ਕਸੂਰ ਕੀਤਾ ਸਾ ਸੋ ਅੱਗੇ ਪ੍ਰਗਟ ਕਰ ਚੁਕਾ ਹਾਂ ਕਿ ਅਪਨੀ ਗਊ ਦੇ ਵੱਛੇ ਨੂੰ ਮ ਦੁੱਧ ਚੁਘਾਉਂਦਾ ਪਰ ਉਹ ਵੱਛਾ ਗਊ ਨੂੰ ਛੱਡਕੇ ਨੱਸ ਜਾਂਦਾ ਸੀ ਜਿਸਨੂੰ ਮੈਂ ਗੁਸੇ ਨਾਲ ਲੱਤ ਮਾਰ ਦਿੱਤੀ ਅਰ ਓਹ ਵਿਚਾਰਾ ਮਰ ਗਿਆਸੋ ਖਾਲਸਾ ਨੇ ਜੋੜੇ ਝਾੜਨ ਦੀ ਸੇਵਾ ਦੱਸੀ ਸੀ ਜੋ ਮੇਂ ਕਰ ਚੁੱਕਾ ਹਾਂ ਹੁਨ ਕਿਆ ਆਗਯਾ ਹੈ, ਜਿਸ ਨੂੰ ਸੁਨਕੇ ਖਾਲਸਾ ਨੇ ਕਿਹਾ ਕਿ ਇਸਨੇ ਅਪਨੇ ਪਸ਼ੂ ਨੂੰ ਜਾਨਕੇ ਨਹੀਂ ਮਾਰਿਆ ਪ੍ਰੰਤੂ ਬੇਰਹਮੀ ਅਰ ਗੁੱਸੇ ਨਾਲ ਮਾਰਨ ਦੇ ਕਾਰਨ ਇਸ ਨੂੰ 25 ਰੁੱਪਯੇ ਤਨਖਾਹ ਲਾਈ ਸੀ ਜਿਨ੍ਹਾਂ ਵਿਚੋਂ ਪੰਜਾਂ ਦਾ ਕੜਾਹ ਪ੍ਰਸ਼ਾਦ ਅਤੇ ਬਾਕੀ ਜਯੋਂ 2 ਦਸਵੰਧ ਕੱਢੇ ਕਿਸੇ ਗੁਰਦੁਆਰੇ ਯਾ ਹੋਰ ਧਰਮ ਸਬੰਧੀ ਕਾਰਜ ਦਾ ਟਹਲਾ ਕਰ ਦੇਵੇ॥

ਲੇਖਕ ਦਾਸ ਕਿਸ਼ਨ ਸਿੰਘ
ਪ: ਨੰ:

±±±±

## ਮਖਦੂਮ ਪੁਰ ਵਿੱਚ ਧਰਮ ਪ੍ਰਚਾਰ

ਸ੍ਰੀ ਮਾਨ ਐਡੀਟਰ ਸਾਹਿਬ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਇਸ ਮਜ਼ਮੂਨ ਨੂੰ ਅਪਨੇ ਅਖਬਾਰ ਵਿੱਚ ਜਗ੍ਹਾ ਦੇ ਕੇ ਕ੍ਰਿਤਾਰਥ ਕਰੇਂ॥

5 ਕੱਤਕ ਸੰਮਤ 460 ਨਾ: ਵਦੀ ਦੂਜਾ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਅਵਤਾਰ ਧਾਰਨ ਦਾ ਦਿਨ ਬੜੀ ਧੂਮ ਧਾਮ ਨਾਲ ਮਨਾਇਆ ਗਿਆ। ਇਹ ਉਹ ਜਗ੍ਹਾ ਹੈ ਜਿੱਥੇ ਸੱਜਨ ਠੱਗ ਨੇ ਮਰਦਾਨੇ ਦੇ ਪੁੱਤ੍ਰ ਦੇ ਕੱਪੜੇ ਲਾਹੇ ਸਨ ਸੋ ਇਸ ਜਗ੍ਹਾ ਦੇ ਰਹਿਨ ਵਾਲੇ ਭੀ ਉਸਦੇ ਨਕਸ਼ ਕਦਮ ਤੇ ਚਲ ਰਹੇ ਸਨ, ਪਰ ਹੁਣ ਮਹਾਰਾਜ ਦੀ ਕ੍ਰਿਪਾ ਹੋਈ ਹੈ ਜੋ ਇੱਕ ਦੋ ਸੱਜਨਾਂ ਨੂੰ ਗੁਰੂ ਮਹਾਰਾਜ ਦੇ ਚਰਨਾਂ ਵੱਲ ਪ੍ਰੀਤ ਲਾਉਣ ਦਾ ਸ਼ੌਕ ਲੱਗਾ ਹੈ। ਸ਼ਬਦ ਕੀਰਤਨ ਬੜੇ ਆਨੰਦ ਨਾਲ ਹੋਇਆ ਤੇ ਆਰਤੀ ਬੜੀ ਸੁਰੀਲੀ ਸੁਰ ਨਾਲ ਪੜ੍ਹੀ ਗਈ, ਫਿਰ ਦਾਸ ਨੇ ਕੁਝ ਮਹਾਰਾਜ ਦੇ ਉਪਕਾਰ ਵਰਨਨ ਕੀਤੇ ਅਤੇ ਅਨੰਦ ਪੜ੍ਹ ਕੇ ਅਰਦਾਸਾ ਸੋਧ ਕੇ ਕੜਾਹ ਪ੍ਰਸ਼ਾਦ ਵਰਤਾਇਆ ਗਿਆ ਤੇ ਜੋੜ ਮੇਲ ਦੀ ਸਮਾਪਤੀ ਕੀਤੀ ਗਈ॥

ਇਸ ਪਿੰਡ ਵਿੱਚ ਸਿੰਘ ਤਾਂ ਕਿਧਰੇ ਰਿਹਾ ਸਹਿਜ ਧਾਰੀ ਸਿੱਖ ਵੀ ਕੋਈ ਨਹੀਂ ਰਹਿੰਦਾ ਕੇਵਲ ਦਰਯਾ ਦੇ ਸੇਵਕ ਹੀ ਹਨ, ਜਿਨ੍ਹਾਂ ਵਿੱਚੋਂ ਪੰਜਾਂ ਛੀਆਂ ਨੂੰ ਹੁਣ ਪ੍ਰੇਮ ਲੱਗਾ ਹੈ ਅਤੇ ਆਸ਼ਾ ਹੈ ਜੋ ਕਿਸੇ ਦਿਨ ਨੂੰ ਇਹ ਭਾਈ ਖਾਲਸਾ ਸਜਕੇ ਮਾਨੁਖਾ ਜਨਮ ਨੂੰ ਸੁਫਲਾ ਕਰਨਗੇ॥

±±±±

ਲੇ: ਦਾਸ ਜੈਮਲ ਸਿੰਘ ਧੂਪੀਆ
ਮਖਦੂਮਪੁਰ ਜ਼ਿਲਾ ਮੁਲਤਾਨ

## ਕੁੜੀ ਨੜੀ ਮਾਰ

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤਹ ਹੈ॥

ਅੰਮ੍ਰਿਤ ਛਕਨ ਵੇਲੇ ਜੋ ਇਹ ਦੱਸਯਾ ਜਾਂਦਾ ਹੈ ਕਿ ਨੜੀ ਕੁੜੀ ਮਾਰ ਨਾਲ ਨਹੀਂ ਵਰਤਨਾ ਇਸ ਦਾ ਕਯਾ ਪ੍ਰਯੋਜਨ ਹੈ? ਕਯਾ ਜਦ ਨੱਗ੍ਰ ਵਿੱਚ ਕਿਸੇ ਨੜੀਮਾਰ ਦੇ ਘਰ ਵਿੱਚ ਕੋਈ ਸ਼ਾਦੀ ਗ਼ਮੀ ਹੋਵੇ ਅਰ ਓਸ ਦੇ ਘਰੋਂ ਭੋਜਨ ਆਏ ਸੋ ਕਿਯਾ ਨਾ ਲੈਨਾ ਚਾਹੀਏ, ਅਰ ਜੇ ਇਹ ਗੱਲ ਹੈ ਤਾਂ ਕੋਈ ਸਿੱਖ ਮੋਨਿਆਂ ਨੜੀਮਾਰਾਂ ਦੇ ਘਰ ਸਾਕ ਸਬੰਧ ਕਰਦੇ ਹਨ ਸੋ ਓਹ ਕਯੋਂ ਨਹੀਂ ਵਰਤਨਗੇ?

ਦੂਸਰਾ ਜੋ ਕੁੜੀਮਾਰ ਹੈ ਸੋ ਕੁੜੀ ਮਾਰਕੇ ਪਾਪ ਕਰਦਾ ਹੈ ਜਿਸਦੇ ਫਲ ਭੋਜਨ ਦਾ ਉਹ ਆਪ ਜ਼ਿੰਮੇਵਾਰ ਹੈ ਫਿਰ ਸਾਨੂੰ ਉਸਦੇ ਵਰਤਨ ਦੇ ਤਿਆਗਨ ਦਾ ਕਿਆ ਕਾਰਨ ਹੈ ਕਿਉਂਕਿ ਉਸਦਾ ਜ਼ਿੰਮੇਵਾਰ ਉਹ ਆਪ ਹੈ॥

ਲੇਖਕ ਇੱਕ ਸਿੰਘ ਬੁੱਟਰ
ਜ਼ਿਲਾ ਫ਼ੀਰੋਜ਼ਪੁਰ

±±±±

<u>ਨੋਟ</u>:-ਅਸੀਂ ਅਪਨੇ ਭਾਈ ਦੇ ਪਹਲੇ ਨੜੀਮਾਰ ਵਾਲੇ ਕਥਨ ਪਰ ਇਤਨਾ ਹੀ ਆਖਦੇ ਹਾਂ ਕਿ ਖਾਲਸਾ ਧਰਮ ਦੀ ਰਹਤ ਵਿਚੋਂ

ਤੰਬਾਕੂ ਪੀਨਾ ਇੱਕ ਮਹਾਂ ਨਿੰਦਤ ਹੈ ਅਰ ਸਿੱਖ ਇਸਦੇ ਵਰਤਨੇ ਨਾਲ ਤਨਖਾਹੀਆ ਸੱਦਯਾ ਜਾਂਦਾ ਹੈ, ਇਸੀ ਵਾਸਤੇ ਉਹ ਨੜੀਮਾਰ ਦੇ, ਜੋ ਤੰਬਾਕੂ ਪੀਂਦਾ ਹੈ, ਨਾਲ ਵਰਤਨਾਂ ਨਿੰਦਤ ਕਰਮ ਹੈ, ਅਰ ਜੋ ਸਿੱਖ ਆਪਣੇ ਲੋਗਾਂ ਨਾਲ ਅਪਨੇ ਸਾਕ ਸਬੰਧ ਕਢਦੇ ਹਨ ਸੋ ਕੇਵਲ ਧਰਮ ਤੇ ਹੀ ਗਿਰੇ ਹੋਏ ਨਹੀਂ ਕਿੰਤੂ ਖਾਲਸਾ ਬਰਾਦਰੀ ਤੇ ਭੀ ਗਿਰੇ ਹੋਏ ਸਮਝਨੇ ਚਾਹੀਦੇ ਹਨ, ਫਿਰ ਨੜੀਮਾਰ ਦੇ ਹੱਥੋਂ ਖਾਣਾ ਨਿਰਾ ਅਪਨੇ ਧਰਮ ਅਤੇ ਆਤਮਾ ਦੀ ਕਮਜ਼ੋਰੀ ਦਾ ਹੀ ਕਾਰਨ ਹੈ ਨਹੀਂ ਤਾਂ ਕੌਮ ਅਤੇ ਧਰਮ ਦੇ ਲਿਹਾਜ਼ ਨਾਲ ਇਹ ਕਰਮ ਮਹਾਂ ਨਿੰਦਤ ਹੈ॥

ਦੂਸਰੀ ਕੁੜੀ ਅਰਥਾਤ ਅਪਨੀ ਲੜਕੀ ਦਾ ਜੋ ਆਤਮਾ ਜਾ ਅਰਥਾਤ ਅਪਨੇ ਆਤਮਾ ਥੋਂ ਉਤਪਤ ਹੋਈ ਹੈ, ਘਾਤ ਕਰਨੇ ਵਾਲਾ ਆਦਮੀ ਆਤਮਘਾਤੀ ਅਰ ਮਹਾਂ ਪਾਪੀ ਹੈ ਜਿਸਤੇ ਐਸੇ ਨਿਰਦੈ ਪੁਰਖ ਦੇ ਨਾਲ ਸਬੰਧ ਰਖਨਾ ਐਸਾ ਹੀ ਬੁਰਾ ਹੈ ਜੈਸਾਕਿ ਇੱਕ ਜ਼ਾਲਮ ਆਦਮੀ ਨੂੰ ਇਹ ਖਿਆਲ ਕਰਕੇ ਕਿ ਇਸਦੇ ਜ਼ੁਲਮ ਦਾ ਫਲ ਇਸ ਨੂੰ ਮਿਲੇਗਾ ਪ੍ਰੀਤੀ ਰੱਖਕੇ ਪਾਪ ਨੂੰ ਜ਼ਿਆਦਾ ਵਧਾਉਨਾ ਹੈ॥

ਲੜਕੀ ਓਹ ਵਸਤੂ ਹੈ ਜੋ ਅਪਨੀ ਉਮਰਾ ਪਰ ਪਹੁੰਚਕੇ ਪੁਰਖ ਦਾ ਅੱਧਾ ਹਿੱਸਾ ਆਖਯਾ ਜਾਂਦਾ ਹੈ ਜਿਸਤੇ ਬਿਨਾਂ ਇਹ ਪ੍ਰਾਣੀ ਅਪਨਾ ਸੰਸਾਰਕ ਕੰਮ ਪੂਰਾ ਨਹੀਂ ਕਰ ਸਕਦਾ ਇਸ ਵਾਸਤੇ ਇਸ ਦਾ ਬਿਨਾਂ ਕਿਸੇ ਨਮਿੱਤ ਤੇ ਮਾਰ ਸੁੱਟਨਾ ਈਸ਼ਵਰ ਦੀ ਸੰਸਾਰਕ ਮਨੁੱਖ ਸ੍ਰਿਸ਼ਟੀ ਦੇ ਅੱਧੇ ਹਿੱਸੇ ਦਾ ਘਾਤ ਕਰਨਾ ਹੈ ਜੋ ਮਹਾਂ ਖੂਨੀ ਯਾ ਪਰਮ ਘਾਤੀ ਦਾ ਕੰਮ ਹੈ॥

ਇਸਤੇ ਬਿਨਾਂ ਇਹ ਪਾਪ ਹੋਰ ਭੀ ਵਧਕੇ ਅਪਨਾ ਭਯਾਨਕ ਰੂਪ ਦਿਖਾਉਂਦਾ ਹੈ ਜੈਸਾ ਕਿ ਪਸ਼ੂ ਅਤੇ ਪੰਖੀਆਂ ਦੇ ਮਾਰਨੇ ਹਾਰੇ ਇਸੀ ਤਰ੍ਹਾਂ ਕ੍ਰੋਧ ਵਿੱਚ ਆ ਕੇ ਕਿਸੇ ਗੁਣ ਦੋਖ ਦੇ ਕਾਰਨ ਆਦਮੀ ਯਾ ਇਸਤ੍ਰੀ ਪਰ ਵਾਰ ਕਰਨ ਵਾਲੇ ਪੁਰਖਾਂ ਦਾ ਕਿਸੇ ਪਰਕਾਰ ਦਾ ਅਪਨਾ ਲਾਭ ਯਾ ਹਾਨੀ ਦਾ ਕਾਰਨ ਹੁੰਦਾ ਹੈ ਪ੍ਰੰਤੂ ਉਸ ਜੀਵ ਨੂੰ ਜੋ ਸੰਸਾਰ ਪਰ ਆਕੇ ਅਜੇ ਅਪਨੇ ਉਨ੍ਹਾਂ ਅੱਛੇ ਗੁਣਾਂ ਨੂੰ ਪਰਗਟ ਹੀ ਨਹੀਂ ਕਰ ਸਕਿਆ ਜੋ ਉਸਦੀ ਜ਼ਿੰਦਗੀ ਤੇ ਹੋਣ ਸੇ ਐਸੇ ਨਿਰਬਲ ਅਨਾਥ ਅਤੇ ਨਿਰਅਪਰਾਧ ਦੀ ਜਾਨ ਮਾਰਨ ਦਾ ਘੋਰ ਪਾਪ ਕਰਨਾ ਗੁਰੂ ਜੀ ਨੇ ਮਹਾਂ ਪਾਪ ਜਾਨਕੇ ਐਥੋਂ ਤਕ ਆਗਿਆ ਦਿੱਤੀ ਸੀ ਕਿ ਉਨ੍ਹਾਂ ਨਾਲ ਖਾਲਸਾ ਵਰਤਾਓ ਨਾ ਕਰੇ॥

ਪ੍ਰੰਤੂ ਸਰਕਾਰ ਅੰਗ੍ਰੇਜ਼ੀ ਨੇ ਗੁਰੂ ਜੀ ਦੇ ਇਸ ਉਪਦੇਸ਼ ਨੂੰ ਐਥੋਂ ਤਕ ਪੂਰਾ ਕੀਤਾ ਹੈ ਕਿ ਐਸੇ ਮੰਦਕਰਮੀ ਨੂੰ ਕਾਲੇ ਪਾਣੀ ਅਤੇ ਫਾਂਸੀ ਦੀ ਸਜ਼ਾ ਦੇਣੀ ਉੱਤਮ ਸਮਝੀ ਅਰ ਇਸ ਪਾਪ ਨੂੰ ਰੋਕਿਆ ਹੈ। ਜੇ ਸਰਕਾਰ ਭੀ ਸਾਡੇ ਪ੍ਰਸ਼ਨ ਕਰਤਾ ਵਾਂਗ ਏਹੋ ਸਮਝ ਲੈਂਦੀ ਕਿ ਜੋ ਕਰੇਗਾ ਸੋ ਆਪਨੇ ਪਾਪ ਦਾ ਫਲ ਪਰਮੇਸ਼ਰ ਤੇ ਪਾਏਗਾ ਤਾਂ ਕੁੜੀਮਾਰਾਂ ਦੇ ਖਾਨਦਾਨ ਕਦੇ ਕਿਸੇ ਕੰਨਯਾਂ ਦੇ ਪਿਤਾ ਹੁੰਦੇ ਹੀ ਨਾ, ਇਸ ਵਾਸਤੇ ਸਾਡੇ ਮਿੱਤ੍ਰ ਨੂੰ ਚਾਹੀਦਾ ਹੈ ਜੋ ਪਾਪੀ ਦਾ ਸਾਥੀ ਯਾ ਹਮਾਇਤੀ ਭੀ ਪਾਪ ਵਿੱਚ ਹਿੱਸਾ ਲੈਨ ਵਾਲਾ ਸਮਝਕੇ ਇਸ ਖਯਾਲ ਨੂੰ ਦੂਰ ਕਰ ਦੇਵੇ॥

±±±± ਐ:ਖਾ:ਅ:

## ਸ੍ਰੀ ਗੁਰੂ ਸਿੰਘ ਸਭਾ ਕੁਇਟੇ ਦਾ ਨੌਵਾਂ ਸਾਲਾਨਾ ਜਲਸਾ

ਇਸ ਸਭਾ ਦਾ ਨੌਵਾਂ ਸਾਲਾਨਾ ਜਲਸਾ ਐਤਕੀਂ ਵੱਡੀ ਧੂਮਧਾਮ ਨਾਲ ਹੋਇਆ।

ਪਹਿਲੇ ਸ਼ੁੱਕ੍ਰਵਾਰ 29 ਸਤੰਬਰ ਨੂੰ 6 ਬਜੇ ਸ਼ਾਮ ਦੇ ਨੱਗਰ ਕੀਰਤਨ ਵੱਡੀ ਸੱਜ ਧੱਜ ਨਾਲ ਹੋਇਆ ਅਤੇ ਵੱਡੇ 2 ਬਾਜ਼ਾਰ ਵਿੱਚੋਂ ਦੀ ਗੁਰੂ ਮਹਾਰਾਜ ਦੇ ਪਵਿੱਤ੍ਰ ਸ਼ਬਦ ਪੜ੍ਹਦੇ ਹੋਏ ਗੁਜ਼ਰੇ ਜਿਸ ਤੋਂ ਲੋਗਾਂ ਨੂੰ ਬਹੁਤ ਹੀ ਆਨੰਦ ਪ੍ਰਾਪਤ ਹੋਇਆ ਅਤੇ ਫਿਰ ਧਰਮਸਾਲਾ ਵਿੱਚ ਆ ਕੇ ਅਰਦਾਸਾ ਸੋਧਨ ਦੇ ਪਿੱਛੋਂ ਸੰਗਤ ਵਿਦਾ ਹੋਈ॥

ਅਗਲੇ ਦਿਨ ਪਰਾਤਹਕਾਲ 30 ਸਤੰਬਰ ਨੂੰ ਆਸਾ ਦੀ ਵਾਰ ਲੱਗੀ, ਅਤੇ ਉਸਦੇ ਪਿੱਛੋਂ ਭਾਈ ਹੁਕਮ ਸਿੰਘ ਜੀ ਸਾਧੂ ਨੇ ਕਥਾ ਸੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੀਤੀ ਫਿਰ ਜੋਟੀਆਂ ਦੇ ਸ਼ਬਦ ਹੋਏ ਅਤੇ ਮਾਈਆਂ ਬੀਬੀਆਂ ਨੇ ਬੜੀ ਮੱਧਰ ਸੁਰ ਨਾਲ ਸ਼ਬਦ ਪੜੇ। ਇਸਦੇ ਪਿੱਛੋਂ ਸੰਤ ਜਵਾਲਾ ਸਿੰਘ ਜੀ ਵਿਰਕਤ ਨੇ "ਖਾਲਸੇ ਦਾ ਦੂਸਰੇ ਮਤ ਮਤਾਤਾਂ ਵਿੱਚ ਮਿਲਕੇ ਨੁਕਸਾਨ ਹੋਨੇ" ਪਰ ਵੱਖਯਾਨ ਦਿੱਤਾ ਜਿਸ ਵਿੱਚ ਉਨ੍ਹਾਂ ਨੇ ਆਦਿ ਗਰੰਥ ਸਾਹਿਬ ਤੇ ਦਸਮ ਗਰੰਥ ਦੇ ਬਹੁਤ ਸਾਰੇ ਪਰਮਾਨ ਦਿੱਤੇ ਫਿਰ ਅਰਦਾਸਾ ਸੋਧਕੇ ਜਲਸਾ ਬਰਖਾਸਤ ਹੋਇਆ॥

ਲੌਢੇ ਵੇਲੇ ਸ਼ਬਦ ਕੀਰਤਨ ਦੇ ਪਿੱਛੋਂ ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਤ ਜਵਾਲਾ ਸਿੰਘ ਜੀ ਵਿਰਕਤ ਨੇ ਕੀਤੀ ਜਿਸ ਵਿੱਚ ਉਨ੍ਹਾਂ ਨੇ ਝੂਠੇ ਮਤ ਮਤਾਤ੍ਰਾਂ ਦਾ ਖੰਡਨ ਕੀਤਾ, ਜਿਨ੍ਹਾਂ ਦੇ ਪਿੱਛੋਂ ਭਾਈ ਹੁਕਮ ਸਿੰਘ ਜੀ ਸਾਧੂ ਤੇ ਭਾਈ ਜੀਉਨ ਸਿੰਘ ਜੀ ਗਰੰਥੀ ਨੇ ਧਰਮ ਦੇ ਉਪਦੇਸ਼ ਕੀਤੇ। ਫਿਰ ਸੋਢੀ ਸੁਜਾਨ ਸਿੰਘ ਜੀ ਬੀ.ਏ. ਪਰੋਫੈਸਰ ਮਹਿੰਦਰਾ ਕਾਲਜ ਪਟਿਆਲਾ ਨੇ ਗੁਰੂ ਸਾਹਿਬਾਂ ਦੇ ਉਪਕਾਰਾਂ ਪਰ ਵੱਖਯਾਨ ਦਿੱਤਾ ਜਿਸ ਵਿੱਚ ਉਨ੍ਹਾਂ ਨੇ ਦੱਸਿਆ ਕਿ ਗੁਰੂ ਸਾਹਿਬਾਂ ਨੇ ਕੈ ਸੀ ਸੁਖਾਲੀ ਜ਼ੁਬਾਨ ਦੇ ਵਿੱਚ ਸਾਨੂੰ ਉਪਦੇਸ਼ ਕੀਤੇ ਹਨ, ਅਤੇ ਕੈਸੇ 2 ਕਸ਼ਟ ਸਹਾਰਕੇ ਇਸ ਪੰਥ ਦਾ ਪ੍ਰਬੰਧ ਕੀਤਾ ਹੈ। ਪਰ ਜਦ ਤਕ ਅਸੀਂ ਲੋਗ ਧਰਮ ਅਤੇ ਬਾਣੀ ਦਾ ਪ੍ਰਚਾਰ ਨ ਕਰਾਂਗੇ ਤਦ ਤਕ ਕੌਮ ਵਿੱਚ ਅੱਛੇ ਭਾਵ ਉਤਪੰਨ ਨਹੀਂ ਹੋ ਸਕਦੇ। ਇਸਦੇ ਪਿੱਛੋਂ ਅਰਦਾਸ ਸੋਧਕੇ ਜਲਸਾ ਬਰਖਾਸਤ ਹੋਇਆ॥

ਐਤਵਾਰ ਸਵੇਰਵੇਲੇ ਪਹਿਲੇ ਆਸਾ ਦੀ ਵਾਰ ਹੋਈ ਜਿਸਦੇ ਪਿੱਛੋਂ ਸੰਤ ਜਵਾਲਾ ਸਿੰਘ ਜੀ ਵਿਰਕਤ ਨੇ ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੀਤੀ। ਅਰ ਫਿਰ ਜੋਟੀਆਂ ਦੇ ਸ਼ਬਦ ਮਾਈਆਂ ਬੀਬੀਆਂ ਨੇ ਬੜੇ ਪ੍ਰੇਮ ਨਾਲ ਪੜ੍ਹੇ ਉਨ੍ਹਾਂ ਦੇ ਪਿੱਛੋਂ ਭਾਈ ਠਾਕਰ ਸਿੰਘ ਜੀ ਗਯਾਨੀ ਅੰਮਰਿਤਸਰ ਵਾਲੇ ਨੇ ਖਾਲਸਾ ਧਰਮ ਦੇ ਅਸੂਲਾਂ ਅਤੇ ਸੰਸਕਾਰਾਂ ਪਰ ਵੱਖਿਆਨ ਦਿੱਤਾ ਜਿਸ ਵਿੱਚ ਉਨ੍ਹਾਂ ਨੇ ਕਥਨ ਕੀਤਾ ਕਿ ਖਾਲਸਾ ਅਪਨੇ ਪਵਿੱਤ੍ਰ ਅਸੂਲਾਂ ਨੂੰ ਛੱਡਕੇ ਅੰਨਮਤੀਆਂ ਦੇ ਗੋਹੇ ਮੂਤ੍ਰ ਅਤੇ ਹਵਨ ਆਦਿਕ ਸੰਸਕਾਰਾਂ ਨੂੰ ਲਈ ਬੈਠਾ ਹੈ ਅਤੇ ਅਪਨੇ ਗੁਰੂ ਸਾਹਿਬਾਂ ਦੇ ਸੱਚੇ ਉਪਕਾਰਾਂ ਤੇ ਪਵਿੱਤ੍ਰ ਬਾਨੀ ਨੂੰ ਛੱਡਕੇ ਮਤ ਮਤਾਤ੍ਰਾਂ ਵਿੱਚ ਫਸਿਆ ਹੋਇਆ ਹੈ। ਫਿਰ ਅਰਦਾਸਾ ਸੋਧਕੇ ਜਲਸਾ ਬਰਖਾਸਤ ਹੋਇਆ॥

ਦੋ ਪਹਰ ਦੇ ਪਿੱਛੇ ਸ਼ਬਦ ਕੀਰਤਨ ਹੋਕੇ ਬੱਚਿਆਂ ਦਾ ਜਲਸਾ ਹੋਇਆ ਜਿਸ ਵਿੱਚ ਲੜਕੇ ਲੜਕੀਆਂ ਤੋਂ ਗੁਰਬਾਨੀ ਸੁਣਕੇ ਮਿਠਾਈ ਤਕਸੀਮ ਕੀਤੀ ਗਈ ਤੇ ਪੁਸਤਕ ਅਨਾਮ ਦਿੱਤੇ ਗਏ। ਇਸਤੇ ਪਿੱਛੋਂ ਭਾਈ ਠਾਕਰ ਸਿੰਘ ਜੀ ਨੇ ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੀਤੀ ਜਿਸ ਵਿੱਚ ਓਨ੍ਹਾਂ ਨੇ ਗੁਰਮਤ ਮੰਡਨ ਤੇ ਪਾਖੰਡ ਮਤ ਖੰਡਨ ਕੀਤਾ। ਫਿਰ ਭਾਈ ਮੱਯਾ ਸਿੰਘ ਜੀ ਮੈਨੇਜਰ ਖਾਲਸਾ ਪ੍ਰੈਸ ਲਾਹੌਰ ਨੇ ਖਾਲਸਾ ਧਰਮ ਦੀ ਸ੍ਰੇਸ਼ਟਤਾ ਅਤੇ ਗੁਰੂ ਸਾਹਿਬਾਂ ਦੇ ਪਰਉਪਕਾਰਾਂ ਪਰ ਵਖਿਆਨ ਦਿੱਤਾ ਜਿਸ ਵਿੱਚ ਓਨ੍ਹਾਂ ਨੇ ਕਥਨ ਕੀਤਾ ਕਿ ਦੁਨੀਯਾ ਦੇ ਸਾਰੇ ਮਜ਼ਹਬਾਂ ਦੇ ਪੁਸਤਕ ਜੋ ਇਲ੍ਹਾਮੀ ਸੱਦੇ ਜਾਂਦੇ ਹਨ ਓਨ੍ਹਾਂ ਦੀ ਬਾਨੀ ਦਾ ਕੋਈ ਸਬੂਤ ਨਹੀਂ ਕਿ ਓਹ ਓਨ੍ਹਾਂ ਮੁਸੰਨਫਾਂ ਵੱਲੋਂ ਹੈ ਜਿਨ੍ਹਾਂ ਦੇ ਨਾਓਂ ਤੇ ਓਹ ਪੁਸਤਕ ਪ੍ਰਗਟ ਕੀਤੇ ਜਾਂਦੇ ਹਨ। ਓਨ੍ਹਾਂ ਪੁਸਤਕਾਂ ਤੋਂ ਖੁਦ ਏਹ ਮਾਲੂਮ ਹੁੰਦਾ ਹੈ ਕਿ ਓਹ ਪੈਗ਼ੰਬਰਾਂ ਸੇ ਸ਼ਾਗਿਰਦਾਂ ਆਦਿਕਾਂ ਨੇ ਬਨਾਏ ਸਨ, ਇਸ ਵਾਸਤੇ ਓਹ ਐਸੀ ਹੀ ਪੁਸਤਕ ਹਨ ਜੈਸੇ ਕਿ ਸਾਡੇ ਵਿੱਚ ਜਨਮਸਾਖੀ ਹਨ। ਇਨ੍ਹਾਂ ਲੋਕਾਂ ਦੇ ਪੁਸਤਕਾਂ ਵਿੱਚ ਕਈ ਤਰ੍ਹਾਂ ਦੀਆਂ ਕਹਾਨੀਆਂ ਭਰੀਆਂ ਪਈਆਂ ਹਨ ਕਿੰਤੂ ਇੱਕ ਗਰੰਥ ਸਾਹਿਬ ਹੀ ਦੁਨੀਆਂ ਵਿੱਚ ਐਸਾ ਧਰਮ ਗ੍ਰੰਥ ਹੈ ਜਿਸ ਵਿੱਚ ਕੇਵਲ ਪਰਮਾਤਮਾਂ ਪਰਮੇਸ਼ਰ ਦੇ ਗਿਆਨ ਦਾ ਸੱਚਾ ਨਰੂਪਨ ਅਤੇ ਉਪਾਸਨਾ ਦਾ ਉੱਤਮ ਰਸਤਾ ਅਤੇ ਮੁਕਤੀ ਦਾ ਸੱਚਾ ਮਾਰਗ ਦੱਸਿਆ ਗਿਆ ਹੈ, ਅਤੇ ਸਵਾਇ ਇਸਦੇ ਜਿਨ੍ਹਾਂ ਪੁਸਤਕਾਂ ਨੂੰ ਲੋਕ ਇਲਹਾਮੀ ਮੰਨਦੇ ਹਨ ਓਹਨਾਂ ਦੀ ਬਾਣੀ ਨੂੰ ਤਰਜਮਾਂ ਕਰਨ ਦੇ ਵਾਸਤੇ ਇੱਕ ਹੋਰ ਐਸੇ ਆਦਮੀ ਦੀ ਜ਼ਰੂਰਤ ਹੈ ਜਿਸਨੂੰ ਓਹ ਲੋਕ ਇਲਹਾਮੀ ਮੰਨ ਲੈਨ ਨਹੀਂ ਤਾਂ ਹੋਰ ਕੋਈ ਚਾਰਾ ਨਹੀਂ ਹੋ ਸਕਦਾ!

ਓਨ੍ਹਾਂ ਪੁਸਤਕਾਂ ਦੀ ਬਾਨੀ ਜੋ ਪੁਰਾਨੀਆਂ ਜ਼ੁਬਾਨਾਂ ਵਿੱਚ ਹੈ, ਭਾਵੇਂ ਲੋਕ ਕਿਤਨਾ ਹੀ ਕਯੋਂ ਨ ਪੜ੍ਹਨ ਕਦੀ ਵੀ ਧਰਮ ਦਾ ਭਾਵ ਮਨ ਵਿੱਚ ਪੈਦਾ ਨਹੀਂ ਕਰ ਸਕਦੀ ਕੇਵਲ ਇੱਕ ਗੁਰੂ ਗ੍ਰੰਥ ਸਾਹਿਬ ਜੀ ਦੀ ਹੀ ਪਵਿੱਤ੍ਰ ਬਾਣੀ ਹੈ ਜਿਸਤੋਂ ਇੱਕ ਤੁਛ ਬੁੱਧੀ ਆਦਮੀ ਬਹੁਤ ਸਾਰਾ ਫਾਇਦਾ ਉਠਾ ਸਕਦਾ ਹੈ। ਭਾਈ ਸਾਹਿਬ ਨੇ ਹੋਰ ਬਹੁਤ ਸਾਰੇ ਧਰਮ ਦੇ ਅਸੂਲ ਦੱਸੇ ਜਿਨ੍ਹਾਂ ਵਿੱਚ ਉਨ੍ਹਾਂ ਨੇ ਸਾਰੇ ਮਜ਼ਹਬਾਂ ਕੋਲੋਂ ਖਾਲਸਾ ਧਰਮ ਦੀ ਸ੍ਰੇਸ਼ਟਤਾ ਦਖਲਾਈ ਅਤੇ ਏਹ ਭੀਕਥਨ ਕੀਤਾ ਕਿ ਸਵਾਇ ਗੁਰੂ ਸਾਹਿਬਾਂ ਦੇ ਹੋਰ ਕੋਈ ਭੀ ਰਿਖੀ ਯਾ ਪੈਗ਼ੰਬਰ ਐਸਾ ਨਹੀਂ ਹੋਇਆ ਜਿਸਨੇ ਖਲਕਤ ਦੇ ਅਰਾਮ ਲਈ ਆਪਨੇ ਆਪ ਨੂੰ ਕਸ਼ਟ ਵਿੱਚ ਪਾਇਆ ਹੋਵੇ, ਅਤੇ ਪ੍ਰਮਾਤਮਾ ਪ੍ਰਮੇਸ਼ਰ ਦੀ ਪਰਜਾ ਦਾ ਭਲਾ ਕੀਤਾ ਹੋਵੇ। ਫਿਰ ਉਨ੍ਹਾਂ ਨੇ ਗੁਰੂ ਮਹਾਰਾਜ ਦੇ ਅੰਮ੍ਰਿਤ ਨੂੰ ਮੁਕਤੀ ਦਾਤਾ ਸਾਬਤ ਕਰਕੇ ਵੱਖਯਾਨ ਸਮਾਪਤ ਕੀਤਾ ਜਿਸਦੇ ਪਿੱਛੋਂ ਅਰਦਾਸਾ ਸੋਧਕੇ ਜਲਸਾ ਬਰਖਾਸਤ ਹੋਇਆ॥

ਲੇਖਕ ਇੱਕ ਸਿੰਘ
ਦ੍ਰਿਸ਼ਟਾ

±±±±

# ਰਹਿਤ ਮਰਿਆਦਾ ਅਤੇ ਆਧੁਨਿਕ ਸਿੱਖ ਪੂਜਾ

ਬੀਬੀ ਊਸ਼ਾ ਰਾਣੀ ਸ਼ੇਰ ਲਖਨਪਾਲ, ਕਨੇਡਾ

ਮੈਨੂੰ ਦੁੱਖ ਹੁੰਦਾ ਹੈ ਜਦੋਂ ਮੈਂ ਆਪਣੇ ਆਸੇ ਪਾਸੇ ਸਮਾਜ ਵਿੱਚ ਝਾਤ ਮਾਰਦੀ ਹਾਂ ਕਿ ਅੱਜਕਲ ਸਿੱਖ ਰਹਿਤ ਮਰਿਆਦਾ ਦਾ ਧਿਆਨ, ਸਿੱਖਾਂ ਵਲੋਂ ਹੀ ਬਹੁਤ ਘੱਟ ਰੱਖਿਆ ਜਾਂਦਾ ਹੈ। ਅੱਜਕੱਲ ਸਿੱਖਾਂ ਵਲੋਂ ਪੂਜਾ ਦਾ ਜਿਆਦਾ ਵਿਖਾਵਾ ਕੀਤਾ ਜਾਂਦਾ ਹੈ, ਜਦ ਕਿ ਰਹਿਤ ਮਰਿਆਦਾ ਅਨੁਸਾਰ ਇਸ ਦੀ ਮਨਾਹੀ ਹੈ। ਭਗਤ ਕਬੀਰ ਜੀ ਅਨੁਸਾਰ ਸੱਚੀ ਪੂਜਾ ਕੇਵਲ ਤੇ ਕੇਵਲ ਆਪਣੇ ਆਪ ਨੂੰ ਰੱਬ ਪ੍ਰਤੀ ਅੰਦਰੂਨੀ ਤੌਰ ਤੇ ਸੰਪੂਰਨ ਅਰਪਣ ਕਰਨਾ ਹੁੰਦਾ ਹੈ।

ਸਿੱਖ ਰਹਿਤ ਮਰਿਆਦਾ ਅਨੁਸਾਰਹਰ ਇੱਕ ਸਿੱਖ ਵਲੋਂ ਹਰ ਦਿਨ ਦੀ ਸ਼ੁਰੂਆਤ ਇੱਕ ਅਨੁਸ਼ਾਸ਼ਨ-ਬੱਧ ਤਰੀਕੇ ਨਾਲ ਹੁੰਦੀ ਹੈ ਜਿਸ ਮੁਤਾਬਿਕ ਸਵੇਰੇ ਅੰਮ੍ਰਿਤ ਵੇਲੇ ਜਾਗੇ, ਉੱਠਕੇ ਇਸ਼ਨਾਨ ਕਰਕੇ ਬਾਣੀ ਦਾ ਨਿੱਤ ਨੇਮ ਕਰੇ, ਅਰਦਾਸ ਕਰੇ, ਫਿਰ ਆਪਣੇ ਦਿਨ ਦੇ ਕਾਰਜਾਂ ਦੀ ਸ਼ੁਰੂਆਤ ਕਰੇ। ਅੱਜ ਦੀ ਤੇਜ ਰਫਤਾਰ ਦੀ ਜ਼ਿੰਦਗੀ ਵਿੱਚ ਮੈਂ ਨਹੀਂ ਸਮਝਦੀ ਕਿ ਇਹ ਇੰਨਾ ਆਸਾਨ ਹੈ, ਪਰੰਤੂ ਫਿਰ ਵੀ ਕੁੱਝ ਵਿਸ਼ੇਸ਼ ਤਰ੍ਹਾਂ ਦੀ ਸਵੇਰ ਦੀ ਅਰਦਾਸ ਕਰਨੀ ਬਣਦੀ ਹੈ।

ਗੁਰੂ ਅਰਜਨ ਦੇਵ ਜੀ ਅਨੁਸਾਰ ਸੱਚੇ ਮਨ ਨਾਲ ਕੀਤੀ ਪਰਮਾਤਮਾ ਦੀ ਉਸਤੱਤ ਹੀ ਸਰਵ-ਉੱਤਮ ਹੈ। ਇਹ ਗੱਲ ਚੇਤੇ ਰੱਖਣੀ ਅਤਿ ਜਰੂਰੀ ਹੈ ਕਿ ਸਾਡੀ ਭਗਤੀ ਵਿੱਚ ਕੇਵਲ ਵਾਹਿਗੁਰੂ ਹੀ ਅਰਾਧਨਾ ਯੋਗ ਹੈ। ਸਾਨੂੰ ਈਸ਼ਵਰ ਦੀ ਭਗਤੀ ਬਦਲੇ ਆਪਣੇ ਆਪ ਕੋਈ ਮੁੱਲ ਨਹੀਂ ਰੱਖਣਾ ਚਾਹੀਦਾ।

ਗੁਰਦੁਆਰੇ ਪਵਿੱਤਰ ਅਸਥਾਨ ਹਨ। ਜੇਕਰ ਹਿਰਦਾ ਪਵਿੱਤਰ ਹੈ ਤਾਂ ਇੱਕ ਸੱਚਾ ਸਿੱਖ ਸੰਗਤ ਵਿੱਚ ਉਸ ਨਿਰੰਕਾਰ ਪਰਮਾਤਮਾ ਨੂੰ ਹਾਜਰ-ਨਾਜ਼ਰ ਮਹਿਸੂਸ ਕਰਦਾ ਹੈ। ਗੁਰਬਾਣੀ ਵਿੱਚ ਸੰਗਤ ਨੂੰ ਉੱਤਮ ਦਰਜਾ ਦਿੱਤਾ ਗਿਆ ਹੈ। ਸੰਗਤ ਵਿੱਚ ਬੈਠਕੇ ਗੁਰਮਿਤ ਗਿਆਨ ਪ੍ਰਾਪਤ ਕਰਨਾ, ਵਿਚਾਰਾਂ ਕਰਨੀਆਂ, ਸੁਣਨੀਆਂ ਜਰੂਰੀ ਹਨ। ਜਦੋਂ ਅਸੀਂ ਗੁਰਦੁਆਰੇ ਵਿੱਚ ਹੁੰਦੇ ਹਾਂ ਸਾਨੂੰ ਬੇਲੋੜੀਆਂ ਰਾਜਨੀਤਕ ਤਾਕਤਾਂ ਦਾ ਵਿਖਾਵਾ ਨਹੀਂ ਕਰਨਾ ਚਾਹੀਦਾ। ਮੈਨੂੰ ਦੁੱਖ ਹੁੰਦਾ ਹੈ ਜਦੋਂ ਮੈਂ ਨਿੱਕੇ ਨਿੱਕੇ ਮਸਲਿਆਂ ‘ਤੇ ਲੋਕਾਂ ਨੂੰ ਆਪਣੀ ਗੱਲ ਮਨਵਾਉਣ ਲਈ ਤਲਵਾਰਾਂ ਕਢਦਿਆਂ ਵੇਖਿਆ ਹੈ। ਜਦੋਂ ਉਹਨਾਂ ਦੀ ਗੱਲ ਨਹੀਂ ਮੰਨੀ ਜਾਂਦੀ ਤਾਂ ਉਹ ਨਵਾਂ ਗੁਰਦੁਆਰਾ ਬਣਾ ਲੈਂਦੇ ਹਨ ਤੇ ਰਹਿਤ ਮਰਿਆਦਾ ਦੀਆਂ ਧੱਜੀਆਂ ਉਡਾਣੀਆਂ ਸ਼ੁਰੂ ਕਰ ਦਿੰਦੇ ਹਨ। ਧੂਪ-ਬੱਤੀ ਕਰਨ ਦੇ ਨਾਲ ਨਾਲ ਮੋਮਬੱਤੀਆਂ ਬਾਲਣੀਆਂ ਸ਼ੁਰੂ ਕਰ ਦਿੰਦੇ ਹਨ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਆਰਤੀ ਸ਼ੁਰੂ ਕਰ ਦਿੰਦੇ ਹਨ। ਕੱਪੜੇ ਧੋਣ ਦੀਆਂ ਮਸ਼ੀਨਾਂ ਵਿੱਚ ਰੁਮਾਲੇ ਆਦਿ ਧੋਣ ਵੇਲੇ ਬਹੁਤ ਹੀ ਸੁੰਗਧਤ ਸੈਂਟ ਵਰਤਣੇ ਸ਼ੁਰੂ ਕਰ ਦਿੰਦੇ ਹਨ ਅਤੇ ਹੋਰ ਕਈ ਕੁੱਝ। ਜੇਕਰ ਕੋਈ ਵਿਅਕਤੀ ਗੋਡਿਆਂ ਦੇ ਦਰਦ ਕਾਰਨ ਜਾਂ ਸਰੀਰਕ ਤੌਰ ਤੇ ਅਪਾਹਜ਼ ਹੁੰਦਾ ਹੈ ਉਹ ਗੁਰਦੁਆਰੇ ਨਹੀਂ ਆ ਸਕਦਾ ਕਿਉਂਕਿ ਉਹਨਾਂ ਦੇ ਬੈਠਣ ਲਈ ਕੁਰਸੀਆਂ ਆਦਿ ਦਾ ਪ੍ਰਬੰਧ ਨਹੀਂ ਹੁੰਦਾ। ਇਸ ਤਰ੍ਹਾਂ ਗੁਰਦੁਆਰੇ ਦੁਕਾਨਾ ਬਣ ਗਏ ਹਨ ਜਿਥੇ ਲੋਕ ਆਉਂਦੇ ਹਨ ਤੇ ਡੱਬੇ ਵਿੱਚ ਦਾਨ ਪਾਉਂਦੇ ਹਨ ਭਾਵ ਕੁੱਝ ਪ੍ਰਾਪਤ ਕਰਨ ਲਈ ਗੁਰੂ ਨੂੰ ਰਿਸ਼ਵਤ ਦਿੰਦੇ ਹਨ।

ਇਸ ਤਰ੍ਹਾਂ ਰਹਿਤ ਮਰਿਆਦਾ ਨੂੰ ਨਜ਼ਰ ਅੰਦਾਜ਼ ਕੀਤਾ ਜਾਂਦਾ ਹੈ ਜੋ ਕਿ ਸਾਰੇ ਸਿੱਖਾਂ ਨੂੰ ਇੱਕ ਅਕਾਲਪੁਰਖ ਨੂੰ ਮੰਨਣ ਦਾ ਸੰਦੇਸ਼ ਦਿੰਦੀ ਹੈ ਨਾ ਕਿ ਕਿਸੇ ਸ਼ਖਸ਼ੀਅਤ ਤੇ ਰੁਤਬੇ ਨੂੰ। ਕੁੱਝ ਸਿੱਖ ਗੁਰਦੁਆਰੇ ਦੀਆਂ ਤਸਵੀਰਾਂ ਰੱਖਦੇ ਹਨ ਅਤੇ ਉਹਨਾਂ ਅੱਗੇ ਮੱਥੇ ਰਗੜਦੇ ਹਨ ਤੇ ਪੂਜਾ ਕਰਦੇ ਹਨ ਅਤੇ ਇਹ ਵੀ ਸਚਾਈ ਹੈ ਕਿ ਉਹ ਇਹਨਾਂ ਤਸਵੀਰਾਂ ਦੇ ਕੋਲ ਮੁਬਾਈਲ ਫੋਨ ਰੱਖਦੇ ਹਨ ਇਸ ਉਮੀਦ ਨਾਲ ਕਿ ਗੁਰੂ ਜੀ ਨੇ ਕੋਈ ਖਾਸ ਫੋਨ ਕਰਨਾ ਹੁੰਦਾ ਹੈ। ਇਥੋਂ ਤੱਕ ਕਿ ਗੁਰੂ ਜੀ ਦੇ ਅਰਾਮ ਸਥਾਨ ਅੰਦਰ ਲੱਕੜ ਦੀਆਂ ਖੜਾਵਾਂ, ਉਹਨਾਂ ਦੇ ਵਰਤਣ ਲਈ ਰੱਖਦੇ ਹਨ।

ਬਾਕੀ ਸਫਾ 25 ‘ਤੇ

# ਇਸਤਰੀ ਦਾ ਆਦਰ:
## ਕਿਸੇ ਕੌਮ ਦੇ ਸੱਭਿਆਚਾਰ ਦਾ ਨਾਪ

ਡਾ. ਹਰਚੰਦ ਸਿੰਘ ਸਰਹਿੰਦੀ

ਨਾਰੀਦਾ ਨਾਂ ਲੈਂਦਿਆਂ ਹੀ ਤਿਆਗ, ਸਹਿਣਸ਼ੀਲਤਾ ਅਤੇ ਬਲੀਦਾਨ ਦੀ ਤਸਵੀਰ ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਇਸਤਰੀ ਦੀ ਮਹਾਨਤਾ ਦਾ ਜ਼ਿਕਰ ਕਰਦਿਆਂ, ਨਾਨਕ ਸਿੰਘ ਲਿਖਦਾ ਹੈ- "ਓ ਇਸਤਰੀ! ਤੂੰ ਏਡੀ ਉਚਤਾ, ਏਡੀ ਵਿਸ਼ਾਲਤਾ ਕਿਥੋਂ ਪ੍ਰਾਪਤ ਕਰ ਲਈ? ਸ਼ਹਿਣਸ਼ੀਲਤਾ ਦੇ ਸੋਮੇ ਤੇਰੇ ਅੰਦਰ, ਮਮਤਾ ਦੀਆਂ ਕਾਂਗਾਂ ਤੇਰੇ ਵਿੱਚ, ਤਿਆਗ ਦੇ ਅਟੁੱਟ ਪਹਾੜ ਤੇਰੇ ਵਿੱਚ, ਪਿਆਰ ਦੇ ਅਥਾਹ ਸਮੁੰਦਰ ਤੇਰੇ ਵਿੱਚ। ਇਹ ਸਭ ਕੁਝ, ਹੇ ਇਸਤਰੀ! ਤੂੰ ਕਿੱਥੋਂ ਪ੍ਰਾਪਤ ਕਰ ਲਿਆ? ('ਅਧ-ਖਿੜਿਆ ਫੁੱਲ' ਵਿਚੋ)"

ਗੱਲ ਕੀ, ਔਰਤ ਕੁਦਰਤ ਦਾ ਇਕ ਅਜਿਹਾ ਅਦਭੁੱਤ ਤੇ ਰਹੱਸਮਈ ਕਰਿਸ਼ਮਾ ਹੈ ਜੋ ਆਦਿ-ਕਾਲ ਤੋਂ ਹੀ ਸਾਰੇ ਸੰਸਾਰ ਦਾ ਭਾਰ ਚੁੱਕੀ ਫਿਰਦੀ ਹੈ। ਇੰਝ ਜਾਪਦਾ ਹੈ ਜਿਵੇਂ ਧਰਤੀ, ਬਲਦ ਦਿਆਂ ਸਿੰਙਾਂ ਤੋਂ ਆਪਣਾ ਸਥਾਨ ਬਦਲ ਕੇ ਔਰਤ ਦਿਆਂ ਮੋਢਿਆਂ ਤੇ ਆ ਟਿਕੀ ਹੋਵੇ। ਦੂਜੇ ਬੰਨੇ, ਮਰਦ ਜਨਮ ਤੋਂ ਲੈ ਕੇ ਮਰਨ ਤੱਕ ਹਰ ਕੰਮ ਲਈ ਔਰਤ 'ਤੇ ਨਿਰਭਰ ਕਰਦਾ ਹੈ, ਕਦੇ ਮਾਂ, ਕਦੇ ਭੈਣ ਤੇ ਕਦੇ ਪਤਨੀ ਦੇ ਰੂਪ ਵਿੱਚ । ਜ਼ਾਹਿਰ ਹੈ, ਔਰਤ, ਮਰਦ ਨੂੰ ਰੱਬ ਵੱਲੋਂ ਦਿੱਤੀ ਸਭ ਤੋਂ ਸ਼੍ਰੇਸ਼ਠ ਸੌਗਾਤ ਹੈ।

ਸੋ, ਕਿਹਾ ਜਾ ਸਕਦਾ ਹੈ ਕਿ ਔਰਤ ਸੰਸਾਰ ਰੂਪੀ ਬਾਗ਼ ਵਿੱਚ ਸਭ ਤੋਂ ਉੱਤਮ ਫੁੱਲ ਹੈ। ਇਹ ਸੰਸਾਰ ਕਦੇ ਏਨਾ ਖ਼ੂਬਸੂਰਤ ਤੇ ਦਿਲਕਸ਼ ਨਾ ਹੁੰਦਾ ਜੇ ਇਸ ਵਿੱਚ ਔਰਤ ਨਾ ਹੁੰਦੀ, ਕਿਉਂਕਿ ਧਰਤੀ 'ਤੇ ਜੋ ਕੁਝ ਸੋਹਣਾ ਹੈ, ਉਸ ਦੇ ਪਿੱਛੇ ਨਾਰ ਅਵੱਸ਼ ਹੈ। - ਸ਼ਿਵ ਕੁਮਾਰ ਬਟਾਲਵੀ। ਸੱਚਮੁੱਚ ਹੀ, "ਵਜੂਦੇ ਜ਼ਨ ਸੇ ਹੈ ਤਸਵੀਰ ਕਾਇਨਾਤ ਮੇਂ ਰੰਗ।"-ਇਕਬਾਲ। ਪਰ ਇਸ ਸਭ ਦੇ ਬਾਵਜੂਦ ਔਰਤ ਜਨਮ ਤੋਂ ਹੀ ਵਿਤਕਰੇ ਦਾ ਸ਼ਿਕਾਰ ਹੋ ਜਾਂਦੀ ਹੈ। ਘਰ ਤੇ ਸਮਾਜ ਵਿੱਚ ਉਸ ਦਾ ਸਥਾਨ ਮਰਦਾਂ ਨਾਲੋਂ ਕਿਤੇ ਨਿਵਾਂ ਮੰਨਿਆ ਜਾਂਦਾ ਹੈ। ਉਸ ਦੀ ਪ੍ਰਵਰਿਸ਼ ਇਸ ਢੰਗ ਨਾਲ ਕੀਤੀ ਜਾਂਦੀ ਹੈ ਕਿ ਉਸ ਦੇ ਮਨ ਅੰਦਰ ਸੁਤੰਤਰ ਰਾਹ ਉੱਤੇ ਤੁਰਨ ਦੀ ਲਾਲਸਾ ਨਾ ਜਾਗੇ।

ਅਜੀਤ ਕੌਰ, ਜਿਸ ਨੇ ਔਰਤ ਦੀ ਵੇਦਨਾ ਨੂੰ ਆਪਣੀਆਂ ਬਹੁਤੀਆਂ ਲਿਖਤਾਂ ਵਿੱਚ ਕੇਂਦਰ ਬਿੰਦੂ ਬਣਾਇਆ ਹੈ, ਖ਼ਾਨਬਦੋਸ਼ ਵਿੱਚ ਲਿਖਦੀ ਹੈ:-

ਗੁਨਾਹਿ ਅੱਵਲ-ਔਰਤ ਹੋਣਾ
ਗੁਨਾਹਿ ਦੋਮ- ਇਕੱਲੀ ਔਰਤ
ਗੁਨਾਹਿ ਸੋਮ- ਇਕੱਲੀ ਤੇ ਆਪਣੀ ਰੋਟੀ ਆਪ ਕਮਾਂਦੀ ਔਰਤ
ਗੁਨਾਹਿ ਅਜ਼ੀਮ-ਤਰੀਨ- ਆਪਣੀ ਰੋਟੀ ਆਪ ਕਮਾਂਦੀ,
ਜ਼ਹੀਨ, ਖ਼ੁਦਦਾਰ, ਇਕੱਲੀ ਔਰਤ,
ਇਸ ਦੇਵਤਿਆਂ ਦੇ ਮੁਲਕ ਹਿੰਦੁਸਤਾਨ ਵਿੱਚ।

ਔਰਤ ਪ੍ਰਤੀ ਮਰਦ ਦੀ ਨਕਾਰਾਤਮਕ ਸੋਚ ਦੀਆਂ ਜੜ੍ਹਾਂ ਸਾਡੇ ਸਮਾਜ ਵਿੱਚ ਬਹੁਤ ਡੂੰਘੀਆਂ ਲੱਗੀਆਂ ਹੋਈਆਂ ਹਨ। ਪ੍ਰਾਚੀਨ ਸਾਹਿਤ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਨਾਥ-ਜੋਗੀਆਂ ਨੇ ਔਰਤ ਜਾਤੀ ਨੂੰ ਬੁਰੇ ਦੀ ਹੱਦ ਤੱਕ ਭੰਡਿਆ ਹੈ। ਪਰ ਔਰਤ ਦੇ ਅਕਸ ਨੂੰ ਵਿਗਾੜਨ ਵਿੱਚ ਮਨੂੰ ਮਹਾਰਾਜ ਨੇ ਮੋਹਰੀ ਰੋਲ ਅਦਾ ਕੀਤਾ ਹੈ। ਮਨੂੰ ਰਚਿਤ ਗ੍ਰੰਥ, ਜਿਸ ਨੂੰ 'ਮਨੂੰ ਸਿਮ੍ਰਤੀ' ਕਿਹਾ ਜਾਂਦਾ ਹੈ, ਔਰਤ ਲਈ ਤਾਂ ਜ਼ਹਿਰ ਦੀ ਗੰਦਲ ਹੈ। ਮਿਸਾਲ ਵਜੋਂ ਮਨੂੰ ਆਪਣੇ ਗ੍ਰੰਥ ਵਿੱਚ ਲਿਖਦਾ ਹੈ ਕਿ ਵਿਆਹ ਤੋਂ ਬਾਅਦ ਇਸਤਰੀ 'ਤੇ ਏਨਾ ਭਾਰ ਪਾ ਦਿਓ ਕਿ ਉਸ ਨੂੰ ਕੁਝ ਸੁੱਝੇ ਹੀ ਨਾ। ਉਸ ਦਾ ਕੰਮ ਪਤੀ ਦੀ ਸੇਵਾ ਕਰਨਾ, ਬੱਚੇ ਜੰਮਣਾ, ਕੱਪੜੇ ਧੋਣਾ, ਰੋਟੀ ਪਕਾਉਣਾ, ਭਾਂਡੇ ਮਾਂਜਣਾ ਆਦਿ ਹੈ। ਦੂਜੇ ਪਾਸੇ, ਮਨੂੰ ਮਹਾਰਾਜ ਨੇ ਮਰਦ ਨੂੰ ਖ਼ੂਬ ਖੁੱਲ੍ਹ ਬਖ਼ਸ਼ੀਆਂ ਹਨ। ਮਿਸਾਲ ਵਜੋਂ ਮਨੂੰ ਕਹਿੰਦਾ ਹੈ ਕਿ ਜੇ ਪਤਨੀ ਮਰ ਜਾਵੇ ਤਾਂ ਪਤੀ ਨੂੰ ਚਾਹੀਦਾ ਹੈ ਕਿ ਪਤਨੀ ਨੂੰ ਅੱਗ ਦੀ ਭੇਟ ਕਰ ਦੇਣ ਤੋਂ ਬਾਅਦ ਦੂਜਾ ਵਿਆਹ ਕਰ ਲਵੇ ਤੇ ਉਸ ਨੂੰ ਗਰਭ-ਯੋਗ ਬਣਾਉਣ ਵਿੱਚ ਮਸਤ ਹੋ ਜਾਵੇ। ਇਸ ਦੇ ਉਲਟ, ਵਿਧਵਾ ਲਈ ਹਦਾਇਤ ਹੈ ਕਿ ਉਹ ਪਰਾਏ ਦਾ ਕਦੇ ਨਾਂ ਵੀ ਨਾ ਲਵੇ।

ਜ਼ਾਹਿਰ ਹੈ, ਔਰਤ ਤੇ ਮਰਦ ਲਈ ਦੋ ਵੱਖਰੀ ਕਿਸਮ ਦੇ ਇਖ਼ਲਾਕੀ ਕਾਨੂੰ ਹਨ, ਦੋ ਵੱਖਰੀ ਕਿਸਮ ਦੀ ਇਖ਼ਲਾਕੀ ਕਦਰਾਂ-ਕੀਮਤਾਂ ਹਨ, ਜਿਨ੍ਹਾਂ ਤਹਿਤ ਔਰਤ ਦੀ ਹਰ ਗੱਲ ਦਾ ਫੈਸਲਾ ਮਰਦ ਨੇ ਕਰਨਾ ਹੁੰਦਾ ਹੈ। ਹੌਲੀ-ਹੌਲੀ ਗੱਲ ਇਥੇ ਤੱਕ ਅੱਪੜ ਗਈ ਕਿ ਜ਼ਰ,ਜੋਰੂ ਤੇ ਜ਼ਮੀਨ ਨੂੰ ਇਕੋ ਨਜ਼ਰ ਨਾਲ ਵੇਖਿਆ ਜਾਣ ਲੱਗ ਪਿਆ। ਗੱਲ ਕਿ ਮਨੂੰ ਨੇ ਔਰਤ ਨੂੰ ਇਕ ਨਿਰਜਿੰਦ ਵਸਤੂ ਬਣਾ ਦਿੱਤਾ, ਬੱਸ ਭੋਗਣ ਦੀ ਇਕ ਵਸਤੂ। ਹੈਰਾਨੀ ਦੀ ਗੱਲ ਹੈ ਕਿ ਸਾਡੇ ਕਈ ਉੱਚ ਰੁਤਬੇ ਵਾਲੇ ਧਾਰਮਿਕ ਰਹਿਬਰਾਂ ਨੇ ਵੀ ਔਰਤ ਪ੍ਰਤੀ ਘਟੀਆ ਸੋਚ ਦਾ ਪਸਾਰਾ ਕੀਤਾ ਹੈ। ਅਫਸੋਸ ਦੀ ਗੱਲ ਹੈ ਕਿ ਸਾਡੇ ਧਾਰਮਿਕ ਤੇ ਸਿਆਸੀ ਆਗੂ ਇਸ ਪੱਖੋਂ ਹੁਣ ਤੱਕ ਅਵੇਸਲੇ ਹੀ ਰਹੇ ਹਨ।

ਮਰਦ ਪ੍ਰਧਾਨ ਸਮਾਜ ਦੀ ਹਮੇਸ਼ਾ ਇਹੋ ਨੀਤੀ ਰਹੀ ਹੈ ਕਿ ਇਸਤਰੀ ਦੇ ਸੁਭਾਅ ਨੂੰ ਆਪਣੇ ਸਵਾਰਥ ਅਨੁਸਾਰ ਢਾਲਿਆ ਜਾਵੇ। ਇਸੇ ਕੁਟਲ ਨੀਤੀ ਤਹਿਤ ਮਰਦ ਨੇ ਇਸਤਰੀ ਦੇ ਸੁਭਾਅ ਬਾਰੇ ਇਹ ਢਕੌਂਸਲਾ ਘੜ੍ਹ ਲਿਆ ਹੈ ਕਿ ਇਸਤਰੀ ਨੂੰ ਕੁਦਰਤ ਨੇ ਕੁਝ ਇਸ ਤਰ੍ਹਾਂ ਬਣਾਇਆ ਹੈ ਕਿ ਉਹ ਆਪਣੀ ਜ਼ਿੰਦਗੀ ਵਿੱਚ ਕੇਵਲ ਇੱਕ ਨਾਲ ਪਿਆਰ ਕਰਦੀ ਹੈ ਅਤੇ ਉਸ ਉੱਤੇ ਆਪਣੀ ਜਾਨ ਨਿਛਾਵਰ ਕਰ ਦਿੰਦੀ ਹੈ। ... ਅਤੇ ਪੁਰਸ਼ ਦੇ ਸੁਭਾਅ ਬਾਰੇ ਮਰਦ ਦਾ ਕਹਿਣਾ ਹੈ ਕਿ ਪੁਰਸ਼ ਦੇ ਸੁਭਾਅ ਵਿੱਚ ਵੰਨ-ਸੁਵੰਨਤਾ ਹੈ। ਉਹ ਇੱਕ ਤੋਂ ਵੱਧ ਪਤਨੀਆਂ ਦੀ ਲਾਲਸਾ ਰੱਖਦਾ ਹੈ ਤੇ ਹਰ ਵੇਲੇ ਨਵੀਂ ਇਸਤਰੀ ਵੱਲ ਰੁਚਿਤ ਰਹਿੰਦਾ ਹੈ। ਚਲੋ! ਮੰਨ ਲੈਂਦੇ ਹਾਂ। ਪਰ ਹਰ ਵੇਲੇ ਨਵੀਂ ਇਸਤਰੀ ਵੱਲ ਰੁਚਿਤ ਰਹਿਣ ਵਾਲੇ ਮਰਦਾਂ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਇਸਤਰੀ ਮਹੀਨੇ ਦੇ ਕੁਝ ਖ਼ਾਸ ਦਿਨਾਂ ਦੌਰਾਨ ਵਾਰ ਵਾਰ ਇਕ ਮਰਦ ਦਾ ਸਾਥ ਲੋਚਦੀ ਹੈ ਅਤੇ ਉਹ ਮਰਦ ਕੋਈ ਵੀ ਹੋ ਸਕਦਾ ਹੈ, ਜਿਹੜਾ ਉਸ ਨੂੰ ਉਸ ਅਰਸੇ ਦੌਰਾਨ ਟੱਕਰ ਜਾਵੇ। ਪਰ ਭਾਰਤੀ ਨਾਰੀ ਦੀ ਇਹ ਮਹਾਨਤਾ ਹੈ ਕਿ ਉਹ ਆਪਣੇ ਪਤੀ ਤੱਕ ਸੀਮਤ ਰਹਿਣ ਨੂੰ ਹੀ ਆਪਣਾ ਧਰਮ ਸਮਝਦੀ ਹੈ। ਚੇਤੇ ਰਹੇ! ਇਸਤਰੀ ਕਾਮ-ਵੇਗ ਵਿੱਚ ਮਰਦ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਹੈ। ਪਰ ਉਹ ਝਿਜਕਦੀ ਹੈ, ਸੰਕੋਚ ਕਰਦੀ ਹੈ, ਕਿਉਂਕਿ ਉਹ ਇਕ ਭਾਰਤੀ ਨਾਰੀ ਹੈ।

ਦਰਅਸਲ, ਭਾਰਤੀ ਸਮਾਜ ਵਿੱਚ ਔਰਤ ਲਈ ਥਾਂ-ਥਾਂ 'ਤੇ ਬੰਦਿਸ਼ਾਂ ਹਨ। ਇਥੋਂ ਤੱਕ ਕਿ ਉਸ ਦੇ ਹੱਸਣ ਤੇ ਵੀ ਜੰਦਰੇ ਲੱਗੇ ਹੋਏ ਹਨ ਅਤੇ ਰੋਣ 'ਤੇ ਵੀ ਪਾਬੰਦੀਆਂ ਆਇਦ ਹਨ (ਜੇ ਉਹ ਰੋਂਦੀ ਹੈ ਤਾਂ ਕਹਿੰਦੇ ਹਨ ਕਿ ਚਲਿੱਤਰ ਕਰਦੀ ਹੈ) ਸਭ ਤੋਂ ਵੱਧ ਕੇ, ਬਲਾਤਕਾਰ ਦੇ ਖ਼ਤਰੇ ਦੀ ਤਲਵਾਰ ਹਰ ਵੇਲੇ ਔਰਤ ਦੇ ਸਿਰ 'ਤੇ ਲਟਕਦੀ ਰਹਿੰਦੀ ਹੈ। ਔਰਤ ਦੇ ਹੋ ਰਹੇ ਸ਼ੋਸ਼ਣ ਸਬੰਧੀ ਦਲੀਪ ਕੌਰ ਟਿਵਾਣਾਦਾ ਕਹਿਣਾ ਹੈ ਕਿ "ਕਾਰੋਬਾਰੀ ਥਾਵਾਂ 'ਤੇ ਔਰਤ ਦਾ ਸ਼ੋਸ਼ਣ ਹਰੇਕ ਪੱਧਰ 'ਤੇ ਹੋ ਰਿਹਾ ਹੈ। ਕੁਝ ਨੂੰ ਨੌਕਰੀ ਹਾਸਲ ਕਰਨ ਲਈ ਤੇ ਫਿਰ ਕੁਝ ਨੂੰ ਆਪਣੀ ਨੌਕਰੀ ਬਣਾਉਣ ਲਈ ਗਲਤ ਕੰਮ ਕਰਨੇ ਪੈਂਦੇ ਹਨ" ਦੂਜਾ ਔਰਤ ਚਾਹੇ ਕੰਮਕਾਰੀ ਹੋਵੇ ਜਾਂ ਘਰੇਲੂ, ਤਸ਼ੱਦਦ ਤੇ ਸ਼ੋਸ਼ਣ ਹਰ ਜਗ੍ਹਾ ਹੈ। ਜੇ ਉਹ ਆਪਣੇ ਪਤੀ ਦੀ ਕਿਸੇ ਗੱਲ ਦਾ ਵਿਰੋਧ ਕਰਦੀ ਹੈ ਤਾਂ ਪਤੀ ਪ੍ਰਮੇਸ਼ਰ ਉਸ ਦੇ ਵਿੰਘ-ਵਲ ਕੱਢਣ ਲਈ ਡੰਡੋਰਕਾ ਚੁੱਕ ਕੇ ਇਕ ਲੋਕ ਗੀਤ ਦੀ ਜ਼ੁਬਾਨੀ ਇਉਂ ਲਲਕਾਰਦਾ ਹੈ:- "ਕਰਦੂੰ ਗਜ ਵਰਗੀ, ਜੇ ਮੁੜਕੇ ਬਰਾਬਰ ਬੋਲੀ। " ਇਵੇਂ ਹੀ ਜਵਾਨ ਵਿਧਵਾ ਦੀਆਂ ਆਪਣੀਆਂ ਮਜਬੂਰੀਆਂ ਹਨ। ਵਿਧਵਾ ਨੂੰ ਕਟੀ ਪਤੰਗ ਸਮਝਿਆ ਜਾਂਦਾ ਹੈ, ਜਿਸ ਦੀ ਡੋਰ ਲੁੱਟਣ ਲਈ ਕਈ ਮਰਦ ਅੱਡੀ ਚੋਟੀ ਦਾ ਜ਼ੋਰ ਲਾ ਦਿੰਦੇ ਹਨ। ਇਹ ਵੀ ਇੱਕ ਸਚਾਈ ਹੈ ਕਿ ਜੇ ਪਤੀ ਮਰ ਜਾਵੇ ਤਾਂ ਪਤਨੀ ਸਾਰੀ ਉਮਰ ਇਕੱਲੀ ਰਹਿ ਕੇ ਔਲਾਦ ਨੂੰ ਸਾਂਭਦੀ ਹੈ, ਜਦੋਂ ਕਿ ਮਰਦ ਆਮ ਤੌਰ 'ਤੇ ਚਾਲਾਕ, ਮੱਕਾਰ ਤੇ ਮੌਕਾਪ੍ਰਸਤ ਹੁੰਦੇ ਹਨ (ਜੇ ਪਤਨੀ ਕਿਸੇ ਗੰਭੀਰ ਰੋਗ ਤੋਂ ਪੀੜਤ ਹੋਵੇ ਤਾਂ ਪਤੀ ਦੇਵ ਕਈ ਵਾਰ ਐਡਵਾਂਸ ਬੁਕਿੰਗ ਵੀ ਕਰਵਾ ਕੇ ਰੱਖਦਾ ਹੈ)।

ਹੁਣ ਇਸ ਗੱਲ ਵਿੱਚ ਕੋਈ ਸ਼ੱਕ ਨਹੀ ਰਹਿ ਜਾਂਦਾ ਕਿ ਔਰਤ ਲਈ ਪੈਰ-ਪੈਰ 'ਤੇ ਰੋਣ ਦਾ ਮੁਕਾਮ ਹੈ, ਜਿਵੇਂ ਉਹ ਧੁਰੋਂ ਹੀ ਇਹ ਲੇਖ ਲਿਖਵਾ ਕੇ ਲਿਆਈ ਹੋਵੇ। ਵਿਆਹ ਤੋਂ ਪਹਿਲਾਂ ਵੀ ਉਹ ਜ਼ੰਜੀਰਾਂ ਵਿੱਚ ਜਕੜੀ ਹੋਈ ਹੈ ਅਤੇ ਵਿਆਹ ਤੋਂ ਬਾਅਦ ਵੀ। ਸੁਰਜੀਤ ਪਾਤਰ ਦੀਆਂ ਸਤਰਾਂ ਹਨ:-

ਇੱਕ ਕੈਦ 'ਚੋਂ ਦੂਜੀ ਕੈਦ 'ਚ ਪਹੁੰਚ ਗਈ ਹੈ,
ਕੀ ਖੱਟਿਆ ਵਟਣਾ ਮਲਕੇ, ਮਹਿੰਦੀ ਲਾਕੇ।

ਸੱਚ ਤਾਂ ਇਹ ਹੈ ਕਿ ਏਸ ਦੇਸ਼ ਦੀ ਹਰ ਧੀ ਦਾ ਮਸਤਕ ਖੋਟਾ ਹੈ। ਅਜਿਹੇ ਮੰਦਭਾਗੇ ਹਾਲਾਤ ਨਾਲ ਜੂਝ ਰਹੀ ਔਰਤ, ਅਕਸਰ ਆਪਣੇ ਦਰਦ ਨੂੰ ਇੱਕ ਟਿੱਸ-ਟਿੱਸ ਕਰਦੇ ਫੋੜੇ ਵਾਂਗੂੰ ਬੋਚ ਕੇ ਰੱਖਦੀ ਹੈ, ਜਿਵੇਂ ਕਬੂਤਰ ਤੀਰ ਖਾ ਕੇ ਜ਼ਖਮਾਂ ਨੂੰ ਖੰਭਾਂ

ਹੇਠ ਛਿਪਾ ਰੱਖਦਾ ਹੈ, ਤਿਵੇਂ ਇਸਤਰੀ ਆਪਣੇ ਦਿਲ ਵਿੱਚ ਕਿਤਨੇ ਹੀ ਦਰਦ ਛੁਪਾਈ ਰੱਖਦੀ ਹੈ-ਵਿਆਸ। ਪਰ ਇਹ ਕਹਿਣਾ ਸ਼ਾਇਦ ਸੱਚ ਦੇ ਜ਼ਿਆਦਾ ਕਰੀਬ ਹੋਵੇਗਾ ਕਿ:-

ਨਾਰੀ ਨਾਮ ਇੱਕ ਐਸੇ ਅਹਿਸਾਸ ਦਾ ਹੈ,
ਜਿਵੇਂ ਜ਼ਖ਼ਮ 'ਚ ਪੀੜ ਹੈ ਘੁਲੀ ਰਹਿੰਦੀ- ਸ਼ਿਵ ਕੁਮਾਰ ਬਟਾਲਵੀ।

ਦੂਜੇ ਪਾਸੇ, ਸੁਤੰਤਰ ਤੇ ਸਵੈਮਾਨੀ ਮਰਦ ਕਿਸੇ ਕੋਲੋਂ ਨਹੀਂ ਡਰਦਾ ਅਤੇ ਨਾ ਹੀ ਮਹਾਂਪੁਰਸ਼ਾਂ ਦੇ ਉਪਦੇਸ਼ਾਂ ਦੀ ਪਾਲਣਾ ਕਰਦਾ ਹੈ। ਸਾਡੇ ਸ਼ਾਸਤਰਾਂ ਅਨੁਸਾਰ ਇਸਤਰੀ ਪੁਰਸ਼ ਦੀ ਅਰਧਾਂਗਨੀ ਹੈ। ਪਰ ਮਰਦ ਵੱਲੋਂ ਇਸਤਰੀ ਨੂੰ ਕਦੇ ਵੀ ਬਰਾਬਰ ਦਾ ਅੱਧ ਨਹੀਂ ਸਮਝਿਆ ਗਿਆ।

ਪੰਜ ਸਦੀਆਂ ਪਹਿਲਾਂ ਅੱਜ ਨਾਲੋਂ ਕਿਤੇ ਵੱਧ ਔਰਤ ਵਿਰੋਧੀ ਵਾਤਾਵਰਣ ਸੀ। ਉਦੋਂ ਬਾਬਾ ਨਾਨਕ ਨੇ ਸਮਾਜ ਨੂੰ ਸਾਹਮਣਿਓਂ ਲਲਕਾਰਿਆਂ ਅਤੇ ਤੜਪਦੀ ਔਰਤ ਦੇ ਹੱਕ ਵਿੱਚ ਆਵਾਜ਼ ਬੁਲੰਦ ਕੀਤੀ। ਇਸ ਕ੍ਰਾਂਤੀਕਾਰੀ ਕਦਮ ਨੂੰ ਅੱਗੇ ਤੋਰਦਿਆਂ, ਗੁਰੂ ਅਮਰ ਦਾਸ ਨੇ ਸਤੀ ਪ੍ਰਥਾ ਵਿਰੁੱਧ ਆਵਾਜ਼ ਉਠਾਈ। ਗੁਰੂ ਗੋਬਿੰਦ ਸਿੰਘ ਨੇ ਮਾਤਾ ਸਾਹਿਬ ਦੇਵਾਂ ਨੂੰ ਖ਼ਾਲਸੇ ਦੀ ਮਾਤਾ ਹੋਣ ਦਾ ਮਾਣ ਬਖਸ਼ਿਆ। ਇਸ ਤਰ੍ਹਾਂ ਗੁਰੂ ਸਾਹਿਬਾਨ ਨੇ ਸਦੀਆਂ ਤੋਂ ਬੰਦੀ ਬਣਾਈ ਔਰਤ ਨੂੰ ਇੱਕ ਤਰ੍ਹਾਂ ਨਾਲ ਆਜ਼ਾਦ ਕਰ ਦਿੱਤਾ।

ਔਰਤ ਨੂੰ ਬੇਵਫ਼ਾ, ਝੂਠੀ ਤੇ ਧੋਖੇਬਾਜ਼ ਕਹਿਣ ਵਾਲਿਓ, ਜ਼ਰਾ ਆਪਣੇ ਅੰਦਰ ਝਾਤੀ ਮਾਰ ਕੇ ਵੇਖੋ ਕਿ ਤੁਸੀਂ ਕਿੰਨੇ ਕੁ ਸੱਚੇ-ਸੁੱਚੇ ਹੋ! ਸੱਚ ਤਾਂ ਇਹ ਹੈ ਕਿ ਅਸੀਂ ਰੱਬ ਤੋਂ ਉਤਰਕੇ ਔਰਤ ਦੇ ਦੇਣਦਾਰ ਹਾਂ, ਜਿਸ ਨੇ ਪਹਿਲਾਂ ਜ਼ਿੰਦਗੀ ਦਿੱਤੀ ਅਤੇ ਫਿਰ ਜ਼ਿੰਦਗੀ ਨੂੰ ਜਿਉਣਯੋਗ ਬਣਾਇਆ- ਮਿ.ਸੇਟਲੇਵੋ। ਸੋ ਜਿਨ੍ਹਾਂ ਰੱਬ ਦਿਆਂ ਬੰਦਿਆਂ ਨੇ ਔਰਤ ਦਾ ਆਦਰਸ਼ ਰੂਪ ਵੇਖ ਲਿਆ ਹੈ, ਉਹ ਉਸ ਦੇ ਪੁਜਾਰੀ ਬਣ ਗਏ ਹਨ।

ਖ਼ੈਰ! ਜੀਵਨ ਤਜਰਬਾ ਦੱਸਦਾ ਹੈ ਕਿ ਹਰ ਕਾਮਯਾਬ ਇਨਸਾਨ ਦੇ ਪਿੱਛੇ ਇਕ ਔਰਤ ਦਾ ਹੱਥ ਹੁੰਦਾ ਹੈ। ਉਹ ਔਰਤ, ਆਮ ਤੌਰ 'ਤੇ, ਇੱਕ ਮਾਂ ਜਾਂ ਪਤਨੀ ਹੁੰਦੀ ਹੈ। ਮਹਾਂਭਾਰਤ ਵਿੱਚ ਲਿਖਿਆ ਹੈ ਕਿ ਮਰਦ ਦਾ ਨਾਰੀ ਦੇ ਸਮਾਨ ਕੋਈ ਦੋਸਤ ਨਹੀਂ। ਸੋ ਪਤੀ ਨੂੰ ਆਪਣੀ ਪਤਨੀ ਨਾਲ ਇੱਕ ਦੋਸਤ ਦੀ ਤਰ੍ਹਾਂ ਪਿਆਰ ਤੇ ਸਤਿਕਾਰ ਨਾਲ ਪੇਸ਼ ਆਉਣਾ ਚਾਹੀਦਾ ਹੈ। ਇਸ ਸਬੰਧ ਵਿੱਚ ਪਾਦਰੀ ਥਿਊਡਰ ਹੇਜ਼ਬਰਗ ਦਾ ਇਹ ਕਥਨ ਕਾਬਿਲ-ਏ-ਗ਼ੌਰ ਹੈ ਕਿ ਇਕ ਪਿਤਾ ਆਪਣੇ ਬੱਚਿਆਂ ਲਈ ਸਭ ਤੋਂ ਮਹੱਤਵਪੂਰਨ ਜੋ ਕੰਮ ਕਰ ਸਕਦਾ ਹੈ, ਉਹ ਹੈ ਉਨ੍ਹਾਂ ਦੀ ਮਾਂ ਨਾਲ ਅਥਾਹ ਪਿਆਰ।

ਹੁਣ ਤੱਕ ਦੀ ਗੱਲਬਾਤ ਤੋਂ ਇਹ ਸਪੱਸ਼ਟ ਹੋ ਚੁੱਕਾ ਹੈ ਕਿ ਔਰਤ ਅਜ਼ੀਮ ਹੈ। ਤਾਹੀਓਂ ਗੁਰੂ ਪੀਰ ਤੇ ਮਹਾਨ ਵਿਦਵਾਨ ਵੀ ਔਰਤ ਦੀ ਵਕਾਲਤ ਕਰਦੇ ਹਨ। ਪਰ ਔਰਤ ਵਿਰੋਧੀ ਹਰ ਵਰਤਾਰੇ ਲਈ ਮਰਦ ਨੂੰ ਭੰਡਣਾ ਤੇ ਔਰਤ ਨੂੰ ਖਾਹਮਖਾਹ ਪੀੜਤ ਸਾਬਤ ਕਰੀ ਜਾਣਾ ਵੀ ਗਲਤ ਗੱਲ ਹੈ, ਕਿਉਂਕਿ ਔਰਤ ਵਾਲੇ ਪਾਸੇ ਵੀ ਸਭ ਠੀਕ ਨਹੀਂ ਹੈ। ਸੋ, ਔਰਤ ਨੂੰ ਵੀ ਆਪਣੀ ਸੋਚ ਵਿੱਚ ਉਸਾਰੂ ਪਰਿਵਰਤਨ ਲਿਆਉਣ ਦੀ ਲੋੜ ਹੈ, ਤਾਂਕਿ ਕੋਈ ਇਹ ਨਾ ਕਹਿ ਸਕੇ ਕਿ ਔਰਤ ਹੀ ਔਰਤ ਦੀ ਦੁਸ਼ਮਣ ਹੈ।

ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਕੇਵਲ ਉਹ ਸਮਾਜ ਹੀ ਸਭਿਆ ਕਹਾਉਣ ਦਾ ਹੱਕਦਾਰ ਹੈ, ਜਿਸ ਵਿੱਚ ਇਸਤਰੀ ਨੂੰ ਸਨਮਾਨਯੋਗ ਸਥਾਨ ਪ੍ਰਾਪਤ ਹੈ। ਇਸ ਸੰਦਰਭ ਵਿੱਚ ਪੰ. ਜਵਾਹਰ ਲਾਲ ਨਹਿਰੂ ਦਾ ਕਥਨ ਹੈ ਕਿ ਕਿਸੇ ਕੌਮ ਵਿੱਚ ਇਸਤਰੀ ਦੀ ਪਦਵੀ ਉਸ ਕੌਮ ਦੀ ਉੱਨਤੀ ਦੇ ਸਭ ਤੋਂ ਸਹੀ ਨਾਪਾਂ ਵਿੱਚੋਂ ਇਕ ਹੈ। ਅਰਸਤੂ ਕਹਿੰਦਾ ਹੈ ਕਿ ਇਸਤਰੀ ਦੀ ਉੱਨਤੀ ਅਤੇ ਗਿਰਾਵਟ 'ਤੇ ਹੀ ਰਾਸ਼ਟਰ ਦੀ ਉਨੱਤੀ ਅਤੇ ਗਿਰਾਵਟ ਨਿਰਭਰ ਕਰਦੀ ਹੈ।

ਹੋਰ ਤਾਂ ਹੋਰ! ਇਸਤਰੀ ਜਾਤੀ ਦਾ ਸਭ ਤੋਂ ਵੱਡਾ ਦੁਸ਼ਮਣ ਮਨੂੰ ਵੀ ਇਹ ਕਹਿਣ ਲਈ ਮਜ਼ਬੂਰ ਹੈ ਕਿ ਜਿਸ ਘਰ ਜਾਂ ਖ਼ਾਨਦਾਨ ਵਿੱਚ ਇਸਤਰੀਆਂ ਦੀ ਪੂਜਾ ਹੁੰਦੀ ਹੈ, ਭਾਵ ਆਦਰ-ਸਤਿਕਾਰ ਹੁੰਦਾ ਹੈ ਉਸ ਘਰ 'ਤੇ ਦੇਵਤੇ ਖ਼ੁਸ਼ ਰਹਿੰਦੇ ਹਨ ਅਤੇ ਜਿਸ ਘਰ ਵਿੱਚ ਇਸਤਰੀਆਂ ਦੁਖੀ ਹਨ, ਉੱਥੇ ਕੋਈ ਵੀ ਪੁੰਨ ਨਹੀਂ ਫਲਦਾ। ਉਹ ਘਰ ਛੇਤੀ ਹੀ ਤਬਾਹ ਹੋ ਜਾਂਦਾ ਹੈ। ਨਿਰਸੰਦੇਹ, ਜਿੱਥੇ ਨਾਰੀ ਦਾ ਉੱਚ ਸਥਾਨ ਹੈ, ਉੱਥੇ ਖ਼ੁਸ਼ੀਆਂ, ਖੇੜਿਆਂ ਤੇ ਖ਼ੁਸ਼ਹਾਲੀ ਦਾ ਵਾਸਾ ਹੈ:-

"ਸੰਦਲੀ ਪੌਣਾਂ ਝੂਲਦੀਆਂ,
ਜਿੱਥੇ ਨਾਰੀ ਦਾ ਸਨਮਾਨ।"

±±±±

(ਬੀ.ਐੱਲ. ਬੀਰ)
92178-45812

# ਮਨੁੱਖਤਾ ਦੇ ਵਿਕਾਸ ਦੀ ਸੱਭ ਤੋਂ ਵੱਡੀ ਰੁਕਾਵਟ ਬਿਪਰਵਾਦ !

ਗੁਰਮੇਲ ਸਿੰਘ ਖਾਲਸਾ

ਅਜੋਕੇ ਵਿਦਵਾਨ ਭਾਰਤ ਵਰਸ਼ ਦੀਆਂ ਸਮੱਸਿਆਵਾਂ : ਮਹਿੰਗਾਈ, ਬੇਰੁਜ਼ਗਾਰੀ , ਹਿੰਸਾ, ਭਰਿਸਟਾਚਾਰ ਅਤੇ ਅੱਤਵਾਦ ਨੂੰ ਹੀ ਮੰਨਦੇ ਹਨ । ਪਰ ਅਸਲ ਵਿੱਚ ਭਾਰਤ ਦੀ ਸੱਭ ਤੋਂ ਵੱਡੀ ਸਮੱਸਿਆ ਬਿਪਰਵਾਦ ਹੈ । ਬਿਪਰਵਾਦ ਦਾ ਮਤਲਬ ਹੈ ਮਨੁੱਖਤਾ ਨੂੰ ਉਚ ਨੀਚ ਵਿੱਚ ਵੰਡਣਾ । ਇਹ ਸਾਰੀਆਂ ਸਮੱਸਿਆਵਾਂ ਦੀ ਜੜ੍ਹ ਹੈ । ਇਸੇ ਕਰਕੇ ਭਾਰਤ ਸਦੀਆਂ ਤੱਕ ਗੁਲਾਮ ਰਿਹਾ । ਬਿਪਰਵਾਦ ਨੂੰ ਖਤਮ ਕਰਨ ਲਈ ਗੌਤਮ ਬੁੱਧ ਜੀ ਨੇ ਸਫਲਤਾ ਹਾਸਲ ਕੀਤੀ ਸੀ । ਗੌਤਮਬੁੱਧ ਤੋਂ ਬਾਅਦ ਬਿਪਰਵਾਦ ਫਿਰ ਜੋਰ ਫੜ੍ਹਨ ਲੱਗਿਆ, ਅਖੀਰ ਬਿਪਰਵਾਦ ਫਿਰ ਛਾ ਗਿਆ । ਬਾਹਰੀ ਹਮਲਾਵਰਾਂ ਨੇ ਫਿਰ ਭਾਰਤ ਵਰਸ਼ ਤੇ ਕਬਜਾ ਕਰ ਲਿਆ । ਡਾ. ਸਰ ਮੁਹੰਮਦ ਇਕਬਾਲ ਨੇ ਲਿਖਿਆ :

ਕੌਮ ਨੇ ਪੈਗਾਮਿ ਗੌਤਮ ਕੀ ਜ਼ਰਾ ਪ੍ਰਵਾਹ ਨ ਕੀ । ਆਹ:. ਬਦਕਿਸਮਤ ਰਹੇ, ਅਵਾਜਿ ਹੱਕ ਸੇ ਬੇਖ਼ਬਰ । ਗਾਫਿਲ ਅਪਨੇ ਫਲ ਕੀ, ਸ਼ੀਰਨੀ ਸੇ ਹੋਤਾ ਹੈ ਸੰਜ਼ਰ । ਆਸ਼ਕਰ ਉਸਨੇ ਕੀਆ, ਜੋ ਜਿੰਦਗੀ ਕਾ ਰਾਜ਼ ਥਾ । ਹਿੰਦ ਕੋ ਲੇਕਿਨ, ਖਿਆਲੀ ਫਲਸਫੇ ਪੇ ਨਾਜ਼ ਥਾ । ਸ਼ਮਾਅ-ਹੱਕ ਸੇ ਜੋ ਮੁਨੱਵਰ ਹੋ , ਯਿ ਵੁਹ ਮਹਿਫਲ ਨ ਥੀ । ਬਾਰਸ਼ਿ ਰਹਿਮਤ ਹੁਈ, ਲੇਕਿਨ ਜ਼ਮੀ ਕਾਬਲ ਨ ਥੀ । ਆਹ ! ਸੂਦਰ ਕੇ ਲੀਏ, ਹਿੰਦੋਸਤਾਂ ਗਮ ਖ਼ਾਨਾ ਹੈ । ਦਰਦਿ ਇਨਸਾਨੀ ਸੇ , ਇਸ ਦਸਤੀ ਕਾ ਦਿਲ ਬੇਗਾਨਾ ਹੈ । ਬ੍ਰਹਮਣ ਸ਼ਰਸਾਰ ਹੈ , ਅਬ ਤਕ ਮਏ ਪੰਦਾਰ ਮੇ । ਸ਼ਮਇ ਗੌਤਮ ਜਲ ਰਹੀ ਹੈ ਮਹਫਲਿ ਅੰਗਿਆਰ ਮੇ ।

ਦੇਸ਼ ਫਿਰ ਲੰਗੜਿਆਂ (ਤੈਮੂਰ ਲੰਗ) ਤੇ ਦਾਸਾਂ ਆਦਿ ਦੇ ਕਬਜੇ ਵਿਚ ਆ ਗਿਆ । ਬਿਪਰਵਾਦੀਆਂ ਦੇ ਗੜ੍ਹ ਬਨਾਰਸ ਤੋਂ ਫਿਰ ਅਵਾਜ਼ ਉਠੀ । ਇਹ ਅਵਾਜ਼ ਭਗਤ ਰਵਿਦਾਸ ਜੀ ਦੀ ਸੀ । ਉਹ ਰਵਿਦਾਸ ਭਗਤ ਜਿਸਦਾ ਜਿਕਰ ਗੁਰੂ ਗ੍ਰੰਥ ਸਾਹਿਬ ਵਿੱਚ ਹੈ । ਇਸ ਸਬੰਧ ਵਿੱਚ ਭਾਈ ਗੁਰਦਾਸ ਜੀ ਨੇ ਆਪਣੀ ਦਸਵੀਂ ਵਾਰ ਦੀ ਸਤਾਰਵੀਂ ਪਾਉੜੀ ਵਿਚ ਇਸ ਤਰ੍ਹਾਂ ਕੀਤਾ ਹੈ :-

ਭਗਤੁ ਭਗਤੁ ਜਗ ਵੱਜਿਆ ਚਹੁ ਚਕਾਂ ਦੇ ਵਿਚ ਚਮਰੇਟਾ ।
ਫਾਣਾ ਗੰਢੇ ਰਾਹ ਵਿਚ ਕੁਲ ਧਰਮ ਢੋਇ ਢੋਰ ਸਮੇਟਾ ।
ਜਿਉ ਕਰ ਮੈਲੇ ਚੀਥੜੇ ਹੀਰਾ ਲਾਲ ਅਮੋਲ ਪਲੇਟਾ ।
ਚਹੁਮ ਵਰਨਾ ਉਪਦੇਸ ਦਾ ਗਿਆਨ ਧਿਆਨ ਕਰ ਭਗਤਿ ਸਹੇਟਾ।

ਤੀਜੇ ਗੁਰੂ ਅਮਰਦਾਸ ਜੀ ਨੇ ਭਗਤਾਂ ਦੀ ਵਡਿਆਈ ਇਸ ਤਰਾਂ ਕੀਤੀ ਹੈ : ਸਲੋਕ ਮ: 3

ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ । ਆਪੇ ਲਾਇਅਨੁ ਜਨ ਲਾਇ ॥ ਪਾਤਸਾਹੀ ਭਗਤ ਜਨਾ ਕਉ ਦਿਤੀਅਨੁ । ਸਿਰਿ ਛਤ੍ਰ ਸਚਾ ਹਰਿ ਬਣਾਇ ॥

ਭਗਤ ਰਵਿਦਾਸ ਸਾਹਿਬ ਜੀ ਨੂੰ ਖੁਦ ਭਗਤ ਸਬਦ ਸੱਭ ਤੋਂ ਚੰਗਾ ਲੱਗਿਆ :ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥ (858)

ਗੁਰੂ ਨਾਨਕ ਪਤਸਾਹ ਜੀ ਨੇ ਭਗਤਾਂ ਦੀ ਵਡਿਆਈ ਇਸ ਤਰ੍ਹਾਂ ਕੀਤੀ ਹੈ : ਪਉੜੀ

ਭਗਤਾ ਤੈ ਸੈਸਾਰੀਆਂ ਜੋੜ ਕਦੇ ਨ ਆਇਆ ॥
ਕਰਤਾ ਆਪਿ ਅਭੁਲ ਹੈ ਨ ਭੁਲੈ ਕਿਸੇ ਦਾ ਭੁਲਾਇਆ ॥
ਭਗਤ ਆਪੇ ਮੇਲਿਅਨ ਜਿਨੀ ਸਚੋ ਸਚੁ ਕਮਾਇਆ ॥ (145)

ਭਗਤ ਰਵਿਦਾਸ ਜੀ ਕੁਦਰਤੀ ਹਾਲਤ ਵਿੱਚ ਸਨ । ਸਾਬਤ ਸੂਰਤ ਸਨ । ਉਹਨਾਂ ਦੇ ਲੰਬੇ ਕੇਸ਼ ਸਨ । ਸਿਰ ਤੇ ਸੋਹਣੀ ਸਸਤਾਰ ਸੀ। ਆਪ ਜੀ ਨੇ ਫੁਰਮਾਇਆ : ਬੰਕੇ ਬਾਲ ਪਾਗ ਸਿਰਿ ਡੇਰੀ ॥
ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥(659)

ਭਗਤ ਰਵਿਦਾਸ ਜੀ ਬਾਰੇ ਵਿਦਵਾਨਾਂ ਦਾ ਬਹੁਮਤ ਮੰਨਦਾ ਹੈ ਕਿ ਆਪ ਜੀ ਦਾ ਪ੍ਰਕਾਸ਼ ਦਿਨ ਐਤਵਾਰ, ਮਾਘ ਦੀ ਪੂਰਨਮਾਸ਼ੀ ਸੰਮਤ 1433 ਨੂੰ ਮਾਤਾ ਕਲਸੀ ਦੇਵੀ ਅਤੇ ਪਿਤਾ ਬਾਬਾ ਸੰਤੋਖ ਜੀ ਦੇ ਗ੍ਰਿਹਿ ਯੂ. ਪੀ. ਦੇ ਜਿਲੇ ਬਨਾਰਸ ਦੇ ਪਿੰਡ 'ਸੀਰ ਗੋਵਰਧਨਪੁਰ' ਵਿਖੇ ਹੋਇਆ । ਦਿਨ ਐਤਵਾਰ ਤੋਂ ਹੀ ਆਪ ਜੀ ਦਾ ਨਾਮ ਰਵਿਦਾਸ ਭਗਤ ਰੱਖਿਆ ਗਿਆ । ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਜੀ ਦੇ 40 ਪ੍ਰਵਾਨਤ ਸ਼ਬਦ ਦਰਜ ਹਨ ਜੋ ਕਿ 16 ਰਾਗਾਂ ਵਿੱਚ ਗਾਏ ਗਏ ਹਨ । ਭਗਤ ਰਵਿਦਾਸ ਜੀ ਦੇ ਇਹਨਾਂ 40

ਫਿਰ ਭੀ ਉੱਚੀ ਜਾਤ ਦੇ ਲੋਕ ਬਿਪਰ ਆਦਿ ਸਾਨੂੰ ਬੜੀ ਇੱਜਤ ਨਾਲ ਮਿਲਦੇ ਹਨ । ਡੰਡਾਉਤਾਂ ਕਰਦੇ ਹਨ । ਇਸ ਦਾ ਕਾਰਨ ਇਹ ਹੈ ਕਿ ਮੈਂ ਪ੍ਰਭੂ ਦੇ ਦਾਸਾਂ ਦਾ ਦਾਸ ਬਣ ਕੇ ਆਪਣੀ ਕਿਰਤ ਕਰਦਾ ਹਾਂ । ਭਗਤ ਰਵਿਦਾਸ ਜੀ ਨੇ ਆਪਣੇ ਹਿਰਦੇ ਵਿੱਚ ਪ੍ਰਭੂ ਦੇ ਗੁਣ ਇਤਨੇ ਭਰ ਲਏ ਕਿ ਉਹਨਾਂ ਗੁਣਾ ਦੀ ਖੁਸ਼ਬੋਈ ਆਪ ਮੁਹਾਰੇ ਲੋਕਾਂ ਨੂੰ ਇਉਂ ਸੁਗੰਧਿਤ ਕਰ ਰਹੀ ਸੀ ਜਿਵੇਂ ਗੁਲਾਬ ਦਾ ਬੂਟਾ ਬਹਾਰ ਆਉਣ ਤੇ ਸੱਭ ਨੂੰ ਸੁਗੰਧਿਤ ਕਰਦਾ ਹੈ । ਮੁਹੰਮਦ ਇਕਬਾਲ ਨੇ ਇਸ ਗੱਲ ਨੂੰ ਇਸ ਤਰਾਂ ਬਿਆਨ ਕੀਤਾ ਹੈ :-

ਖੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਮਰਤਬੇ ਸੇ ਪਹਿਲੇ ਖੁਦਾ ਖੁਦ ਪੂਛੇ ਐ ਬੰਦੇ! ਬਤਾ ਤੇਰੀ ਰਜ਼ਾ ਕਿਆ ਹੈ । ਬੇਸ਼ੱਕ ਜਾਤ ਅਭਿਮਾਨੀ ਬਿਪਰਾਂ ਨੇ ਸ਼ੂਦਰਾਂ ਨੂੰ ਸਦੀਆ ਤੱਕ ਲਤਾੜਿਆ ਹੈ । ਦੂਰ -ਪਰੇ ਕੀਤਾ ਹੈ । ਪਰ ਭਗਤ ਰਵਿਦਾਸ ਜੀ ਨੇ ਬਦਲਾ ਲੈਣ ਦੀ ਗੱਲ ਸੋਚੀ ਵੀ ਨਹੀਂ ਬਲਕਿ ਪੂਰੀ ਲੋਕਾਈ ਨੂੰ ਇਕੋ ਜਿਹਾ ਉਪਦੇਸ਼ ਦਿਤਾ । ਆਪ ਜੀ ਨੇ ਫੁਰਮਾਇਆ :-

ਬਿਲਾਵਲ

ਜਿਹ ਕੁਲ ਸਾਧੁ ਬੈਸਨੋ ਹੋਇ ॥ ਬਰਨ ਅਬਰਨ ਰੰਕੁ ਨਹੀ ਈਸਰ ਬਿਮਲ ਬਾਸੁ ਜਾਨੀਐ ਜਗਿ ਸੋਇ ॥ ਰਹਾਉ॥ ਬ੍ਰਹਮਣ ਬੈਸ ਸੂਦ ਅਰ ਖ੍ਯ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥ (858)

ਜਿਸ ਭੀ ਕੁਲ ਵਿਚ ਪ੍ਰਭੂ ਭਗਤ ਜੰਮ ਪਵੇ ਉਹ ਜਨ ਚਾਹੇ ਕਿਸੇ ਭੀ ਕੁਲ ਦਾ ਹੋਵੇ ਉਹਦੀ ਸੋਭਾ ਸੰਸਾਰ ਵਿੱਚ ਹੁੰਦੀ ਹੀ ਹੁੰਦੀ ਹੈ । ਬ੍ਰਹਮਣ, ਬੈਸ, ਸੂਦ, ਖੜ੍ਹੀ, ਡੋਮ, ਚੰਡਾਰ ਅਤੇ ਮਲੇਛ ਆਦਿ ਕੋਈ ਭੀ ਹੋਵੇ ਅਗਰ ਉਹ ਪ੍ਰਭੂ ਭਗਤ ਹਨ ਤਾਂ ਆਪ ਤਾਂ ਤਰਦੇ ਹੀ ਤਰਦੇ ਹਨ ਆਪਣੀ ਕੁਲਾਂ ਨੂੰ ਭੀ ਤਾਰ ਜਾਦੇ ਹਨ। ਭਗਤ ਰਵਿਦਾਸ ਜੀ ਨੂੰ ਪ੍ਰਭੂ ਨਾਲ ਅੰਤਾਂ ਦਾ ਪ੍ਰੇਮ ਸੀ । ਆਪ ਫੁਰਮਾਉਂਦੇ ਹਨ :-

ਜਉ ਹਮ ਬਾਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ।
ਅਪਨੇ ਛੂਟਨ ਕੋ ਜਤਨ ਕਰਹੁ ਹਮ ਛੂਟੇ ਤੁਮ ਅਰਾਧੇ ॥ (657)

ਭਾਵ :- ਹੇ ਪ੍ਰਭੂ ਜੀਉ ਜੇ ਤੁਸੀਂ ਸਾਨੂੰ ਦੁਨੀਆਂ ਉਤੇ ਪਰਵਾਰ ਆਦਿ ਦੇ ਮੋਹ ਵਿੱਚ ਬੰਨ ਦਿਤਾ ਹੈ । ਤੁਹਾਨੂੰ ਅਸੀਂ ਭੀ ਆਪਣੇ ਪ੍ਰੇਮ ਬੰਧਨ ਵਿੱਚ ਬੰਨ ਦਿਤਾ ਹੈ । ਅਸੀਂ ਤਾਂ ਤੈਨੂੰ ਸਿਮਰ ਕੇ ਛੁੱਟ ਸਕਦੇ ਹਾਂ ਪਰ ਤੁਸੀਂ ਆਪਣੇ ਛੁੱਟਣ ਦੀ ਕੋਸਿਸ ਕਰੋ । ਤੁਸੀਂ ਨਹੀਂ ਛੁੱਟ ਸਕਦੇ । ਇਸ ਤਰਾਂ ਭਗਤ ਰਵਿਦਾਸ ਜੀ ਨੇ ਬਿਪਰਵਾਦ ਤੇ ਜਿੱਤ ਪ੍ਰਾਪਤ ਕੀਤੀ ਸੀ । ਗੁਰੂ ਨਾਨਕ ਪਾਤਿਸ਼ਾਹ ਜੀ ਨੇ ਇਸ ਖਿੰਡੀ ਪੁੰਡੀ ਭਗਤੀ ਲਹਿਰ ਨੂੰ ਇਕੱਠਾ ਕੀਤਾ । ਇਸ ਨੂੰ ਕ੍ਰਮ ਬੱਧ ਕੀਤਾ । ਦਿਸ਼ਾ ਦਿਤੀ ਅਤੇ ਅੱਗੇ ਚਲਾਉਣ ਦੀ ਵਿਉਂਤਬੰਦੀ ਕੀਤੀ। ਇਸ ਕੰਮ ਵਾਸਤੇ ਗੁਰੂ ਨਾਨਕ ਪਾਤਿਸ਼ਾਹ ਨੇ ਉੱਚੀ ਕੁੱਲ ਵਾਲਾ ਜਨੇਊ ਨਾਂ ਪਾ ਕੇ ਬਿਪਰਵਾਦ ਨਾਲੋ ਤੋੜ ਵਿਛੋੜਾ ਕਰ ਕੇ ਨੀਚਾਂ ਦੇ ਪਾੜੇ ਵਿੱਚ ਖਲੋ ਕੇ ਫੁਰਮਾਇਆ :-

ਨੀਚਾਂ ਅੰਦਰਿ ਨੀਚਿ ਜਾਤਿ ਨੀਚੀ ਹੂ ਅਤਿ ਨੀਚ ॥
ਨਾਨਕ ਤਿਨ ਕੇ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥(15)

ਇਹ ਸਿੰਘ ਨਾਦ ਫੂਕ ਕੇ ਅੱਗੇ ਕੁਰਬਾਨੀ ਦਿਤੀ ਅਤੇ ਫੁਰਮਾਇਆ:- ਜਉ ਤਉ ਪ੍ਰੇਮ ਖੇਲਨਿ ਕਾ ਚਾਉ ਸਿਰਿ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ਸਿਰਿ ਦੀਜੈ ਕਾਣਿ ਨ ਕੀਜੈ ॥ (1412)

ਪੰਜਵੇਂ ਗੁਰੂ ਅਰਜਨ ਸਾਹਿਬ ਜੀ ਨੇ ਇਹ ਸਾਰੀ ਬਾਣੀ ਨੂੰ ਇਕ ਜਿਲਦ ਵਿੱਚ ਬੰਨ ਦਿਤਾ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਗਟ ਕੀਤਾ । ਇਸ ਵਿੱਚ ਆਪ ਜੀ ਨੇ ਗੁਰੂ ਨਾਨਕ ਪਾਤਿਸ਼ਾਹ ਪਾਸੋਂ ਮਿਲੀ ਭਗਤਾਂ ਦੀ ਬਾਣੀ ਨੂੰ ਭੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤਾ । ਗੁਰੂ ਅਰਜਨ ਪਾਤਿਸ਼ਾਹ ਜੀ ਦੀ ਸ਼ਹੀਦੀ ਦਾ ਅਸਲ ਕਾਰਨ ਦਲਿਤ ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਨਾ ਹੀ ਸੀ । ਗੁਰੂ ਗੋਬਿੰਦ ਸਿੰਘ ਜੀ ਨੇ ਬਿਪਰਵਾਦ ਤੇ ਆਖਰੀ ਸੱਟ ਉਦੋਂ ਮਾਰੀ ਜਦੋਂ ਆਪ ਜੀ ਨੇ ਸੱਭ ਜਾਤੀਆਂ ਦੇ ਲੋਕਾਂ ਨੂੰ ਇਕੋ ਬਾਟੇ ਵਿੱਚੋਂ ਇੱਕ ਦੂਜੇ ਦੀ ਜੂਠ ਛਕਾ ਕੇ ਅੰਮ੍ਰਿਤ ਛਕਾਇਆ ਅਤੇ ਐਲਾਨ ਕੀਤਾ ਕਿ ਜਿਹਨਾਂ ਦੀ ਜਾਤ ਗੋਤ ਅਤੇ ਕੁਲ ਵਿੱਚ ਕਦੇ ਸਿਰਦਾਰੀ ਨਾਂ ਆਈ ਹੋਵੇ ਉਹਨਾਂ ਨੂੰ ਸਿਰਦਾਰੀ ਸੌਂਪ ਕੇ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਕਹਾਵਾਂਗਾ ।

ਜਿਨ ਕੀ ਜਾਤ ਗੋਤ ਕੁਲ ਮਾਹੀਂ। ਸਿਰਦਾਰੀ ਨਾ ਭਈ ਕਿਦਾਹੀਂ।
ਤਿੰਨਹੀ ਕੋ ਸਿਰਦਾਰ ਬਣਾਊ। ਤਬੈ ਗੋਬਿੰਦ ਸਿੰਘ ਨਾਮ ਕਜਾਊਂ।

ਇਸ ਪ੍ਰਣ ਨੂੰ ਪੂਰਾ ਕਰਨ ਵਾਸਤੇ ਆਪ ਨੇ ਆਪਣਾ ਸਰਬੰਸ ਵਾਰ ਦਿੱਤਾ । ਗੁਰੂ ਗ੍ਰੰਥ ਸਾਹਿਬ ਵਿੱਚ ਗੰਧਲ ਪਾਉਣ ਵਾਲੇ ਮਨੁੱਖਤਾ ਦੇ ਦੋਖੀ ਹਨ । ਭਗਤਾਂ ਅਤੇ ਗੁਰੂਆਂ ਵਿੱਚ ਲਕੀਰ ਖਿਚਣਾ ਪੰਥ ਘਾਤਕ ਕੰਮ ਹੈ । ਭਗਤਾਂ ਤੇ ਗੁਰੂਆਂ ਦਾ ਅਸਲ ਨਿਸ਼ਾਨਾ ਬਿਪਰਵਾਦ ਦਾ ਖਾਤਮਾ ਹੀ ਹੈ । ਭਾਰਤ ਦੀ ਅੱਧੀ ਵਸੋਂ ਦਲਿਤਾਂ ਦੀ ਹੈ ਜੋ ਕਿ ਬਿਪਰਵਾਦ ਤੋਂ ਪੀੜਤ ਹੈ ।

*ਬਾਕੀ ਸਫਾ 43 'ਤੇ*

# ਕਿਥੇ ਸਭਰਾਉਂ ਦੀ ਲੜਾਈ ਤੇ ਕਿਥੇ ਵੈਲਨਟਾਈਨ ਡੇਅ

ਕੁਲਬੀਰ ਸਿੰਘ ਸਿੱਧੂ ਆਈ.ਏ.ਐੱਸ
ਸਾਬਕਾ ਕਮਿਸ਼ਨਰ

ਸਭਰਾਉਂ ਦੀ ਲੜਾਈ ਤੇ 'ਵੈਲਨਟਾਈਨ ਡੇਅ' ਜਿਹਾ ਸਿਰਲੇਖ ਦੇਖ ਕੇ ਕੋਈ ਵੀ ਕਹੇਗਾ ਕਿ ਇਹ ਤਾਂ ਸਾਡੀ ਇਕ ਕਹਾਵਤ 'ਕਿੱਥੇ ਬੁਢੜੀ ਦਾ ਮਰਨਾ ਤੇ ਕਿੱਥੇ ਹਲ੍ਹ ਓਕੜੂ' ਵਾਲੀ ਗੱਲ ਹੋਈ ਪਈ ਹੈ। ਪਰ ਸੱਚਾਈ ਇਹ ਹੀ ਹੈ ਕਿ ਅਜੋਕੇ ਸਮੇਂ ਵਿਚ ਪੰਜਾਬ ਦੇ ਇਤਿਹਾਸ ਵਿਚ 10 ਫਰਵਰੀ 1846 ਨੂੰ ਹੋਈ ਸਭਰਾਉਂ ਦੀ ਜੰਗ ਤੇ ਖਾਸ ਕਰਕੇ ਸਾਡੇ ਕੌਮੀ ਸ਼ਹੀਦਾਂ ਤੇ ਸਪੂਤਾਂ ਨੂੰ ਅਣਗੌਲਿਆ ਕਰਨਾ ਇਕ ਆਮ ਜਿਹੀ ਗੱਲ ਹੋ ਗਈ ਹੈ। ਫਿਰ ਸਾਡੇ ਵਲੋਂ 14 ਫ਼ਰਵਰੀ ਨੂੰ 'ਵੈਲਨਟਾਈਨ ਡੇਅ' ਤੇ ਉਸ ਤੋਂ ਪਹਿਲਾਂ ਦਸੰਬਰ ਦੇ ਅਖੀਰਲੇ ਹਫਤੇ 'ਕ੍ਰਿਸਮਿਸ' ਮਨਾਉਣ ਦੇ ਭੱਦਰਕਾਰੇ ਅਤੇ ਆਪਣੇ ਗੁਰੂਆਂ, ਪੀਰਾਂ, ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਪ੍ਰਤੀ ਸਾਡੇ ਸਮੁੱਚੇ ਸਮਾਜ ਦੇ ਬੇਗਰਜ਼ ਕਿਰਦਾਰ 'ਤੇ ਇਹ ਕਹਾਵਤ ਪੂਰਨ ਤੌਰ 'ਤੇ ਢੁੱਕਦੀ ਹੈ।

ਪੰਜਾਬ ਦੇ ਕੁਰਬਾਨੀਆਂ ਭਰੇ ਇਤਿਹਾਸ ਤੇ ਸ਼ਾਨਾਮੱਤੇ ਸਭਿਆਚਾਰ ਨੂੰ ਨਵੀਂ ਤਹਿਜ਼ੀਬ ਦੀਆਂ ਨਵੀਂਆਂ ਫਿਜ਼ਾਵਾਂ ਦੇ ਅਸਰ ਤਹਿਤ ਅਣਗੌਲਿਆ ਕਰਨਾ ਸਾਡੀ ਫਿਤਰਤ ਹੀ ਬਣ ਗਈ ਹੈ। ਅਫਸੋਸ ਹੈ ਕਿ ਕੌਮ ਤੇ ਕੌਮੀ ਵਿਰਾਸਤ ਦੀਆਂ ਸਰਪ੍ਰਸਤ ਸਾਡੀਆਂ ਸਰਕਾਰਾਂ ਵੀ ਇਸ ਸਾਰੇ ਘਾਤਕ ਵਰਤਾਰੇ ਦੀਆਂ ਮੂਕ ਦਰਸ਼ਕ ਹੀ ਬਣ ਗਈਆਂ ਹਨ। ਹੁਣ ਸਮਾਜ ਦੀਆਂ ਕੌਮੀ ਤੇ ਨੈਤਿਕ ਕਦਰਾਂ-ਕੀਮਤਾਂ ਦੀ ਗੱਲ ਨਾ ਤਾਂ ਅਸੀਂ ਆਪਣੇ ਘਰਾਂ ਵਿਚ ਆਪਣੇ ਬੱਚਿਆਂ ਨਾਲ ਕਰਦੇ ਹਾਂ ਤੇ ਨਾ ਹੀ ਸਕੂਲਾਂ ਤੇ ਕਾਲਜਾਂ ਵਿਚ ਕਿਸੇ ਵਚਨਬੱਧਤਾ ਨਾਲ ਸਰਕਾਰ ਤੇ ਸਿੱਖਿਆ ਸ਼ਾਸ਼ਤਰੀਆਂ ਵਲੋਂ ਵਿਦਿਆਰਥੀਆਂ ਨੂੰ ਗੁਰੂਆਂ, ਪੀਰਾਂ, ਮੁਰੀਦਾਂ ਤੇ ਕੌਮੀ ਸ਼ਹੀਦਾਂ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ।

ਸਗੋਂ ਅੰਗਰੇਜ਼ਾਂ ਦੇ ਸਮੇਂ ਸੰਨ 1947 ਤੋਂ ਪਹਿਲਾਂ ਜੋ ਵੀ ਇਤਿਹਾਸ ਤੇ ਸਾਹਿਤ ਬਾਰੇ ਸਾਡੇ ਸਿਲੇਬਸਾਂ ਦੁਆਰਾ ਸਾਨੂੰ ਪੜ੍ਹਾਇਆ ਜਾਂਦਾ ਸੀ, ਬੱਸ ਉਸ ਤਰਜ਼ 'ਤੇ ਹੀ ਹੁਣ ਤੱਕ ਸਾਡੇ ਪਾਠਕ੍ਰਮ ਬਣ ਰਹੇ ਹਨ। ਜੇ ਅਜ਼ਾਦੀ ਤੋਂ ਬਾਅਦ ਪਿਛਲੇ 65 ਸਾਲ ਵਿਚ ਸਾਡੇ ਵਿਦਿਅਕ ਢਾਂਚੇ ਦਾ ਲੇਖਾ-ਜੋਖਾ ਇਕ ਸਤਰ ਵਿਚ ਕਰਨਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਸਾਡੀ ਸਿੱਖਿਆ ਪ੍ਰਣਾਲੀ ਵਿਚ ਨੈਤਿਕ ਸਿੱਖਿਆ ਤੇ ਪੰਜਾਬੀ ਭਾਸ਼ਾ ਪੂਰਨ ਤੌਰ 'ਤੇ ਮਨਫੀ ਹੋ ਚੁਕੀ ਹੈ ਅਤੇ ਅੰਗਰੇਜ਼ੀ ਭਾਸ਼ਾ ਤੇ ਪੱਛਮੀ ਤਹਿਜ਼ੀਬ ਸਾਡੇ ਸਿਰ ਚੜ੍ਹ ਕੇ ਬੋਲ ਰਹੀ ਹੈ।

ਕਹਿੰਦੇ ਹਨ ਕਿ ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ ਹੁੰਦੀ। ਇਸ ਵਾਸਤੇ ਇਸ ਸੰਦਰਭ ਵਿਚ ਜੇ ਅਸੀਂ ਆਪ ਹੀ ਵੇਖੀਏ ਕਿ ਸਰਬੰਸਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਕੌਮ ਲਈ ਕੀਤੇ ਸਰਬੰਸਦਾਨ ਦੇ ਯੱਗ ਵਿਚ ਆਪਣੇ ਲੱਖਤੇ -ਜਿਗਰ ਚਾਰ ਸਾਹਿਬਜ਼ਾਦਿਆਂ, ਮਾਤਾ ਗੁਜਰੀ ਤੇ ਸੈਂਕੜੇ ਪਿਆਰੇ ਸਿੰਘਾਂ ਦੀਆਂ ਦਸੰਬਰ 1705 ਦੇ ਅਖੀਰਲੇ ਹਫਤੇ ਵਿਚ ਅਹੂਤੀਆਂ ਪਾਈਆਂ ਗਈਆਂ ਸਨ। ਪਰ ਸਦ-ਅਫਸੋਸ ਕਿ ਇਨ੍ਹਾਂ ਦਿਨਾਂ ਵਿਚ ਅਸੀਂ ਆਪਣੀ ਕੌਮ ਦੇ ਇਨ੍ਹਾਂ ਮਸੀਹਿਆਂ ਤੇ ਕੌਮੀ ਸਪੂਤਾਂ ਦੀ ਇੰਨੀ ਵੱਡੀ ਲਾਸਾਨੀ ਸ਼ਹਾਦਤ 'ਤੇ ਕੋਈ ਦੁੱਖ-ਅਫਸੋਸ ਦੇ ਅਹਿਸਾਸ ਦਾ ਇਜ਼ਹਾਰ ਕਰਨ ਦੀ ਬਜਾਏ ਅਸੀਂ ਬਿਪਰਨ ਦੀ ਰੀਤ ਨਿਭਾਉਂਦੇ ਹੋਏ ਕ੍ਰਿਸਮਿਸ ਦੀਆਂ ਖੁਸ਼ੀਆਂ ਮਨਾਉਂਦੇ ਹਾਂ ਤੇ ਸ਼ਰਾਬ ਦੇ ਠੇਕਿਆਂ 'ਤੇ ਖੜ੍ਹ ਕੇ 'ਗਲਾਸੀਆਂ' 'ਖੜਤਾਲਾਂ' ਵਾਂਗੂੰ ਖੜਕਾਉਂਦੇ ਹਾਂ।

ਇਸ ਤਰ੍ਹਾਂ ਹੀ ਪੰਜਾਬ ਦੇ ਇਤਿਹਾਸ ਵਿਚ 5 ਫਰਵਰੀ 1762 ਨੂੰ ਵੱਡਾ ਘੱਲੂਘਾਰਾ ਹੋਇਆ, ਜਿਸ ਵਿਚ ਸਿੱਖ ਮਿਸਲਾਂ ਦੇ ਸਾਰੇ ਜਥੇਦਾਰਾਂ, ਸਰਦਾਰਾਂ ਤੇ ਉਨ੍ਹਾਂ ਦੇ ਸੂਰਬੀਰ ਯੋਧਿਆਂ ਨੇ ਅਹਿਮਦ ਸ਼ਾਹ ਅਬਦਾਲੀ ਵਲੋਂ ਪੰਜਾਬੀਆਂ ਦੀ ਨਸਲਕੁਸ਼ੀ ਲਈ ਕੀਤੇ ਘਾਣ ਵਿਰੁੱਧ ਖੰਡਾ ਖੜਕਾਇਆ। ਇਸ ਲੜਾਈ ਵਿਚ ਤਕਰੀਬਨ 25 ਹਜ਼ਾਰ ਬੱਚਿਆਂ, ਬੁੱਢਿਆਂ ਤੇ ਔਰਤਾਂ ਸਮੇਤ ਸੂਰਬੀਰ ਸਿੰਘਾਂ ਦਾ ਕਤਲੇਆਮ ਹੋਇਆ। ਇਸ ਤੋਂ ਪਹਿਲਾਂ---- 1748 ਨੂੰ ਵੀ ਛੋਟੇ ਘੱਲੂਘਾਰੇ ਦੇ ਰੂਪ ਵਿਚ ਪੰਜਾਬੀ ਕੌਮ ਨੂੰ ਮੌਤ ਤੇ ਸੰਘਾਰ ਦਾ ਸੰਤਾਪ ਭੋਗਣਾ ਪਿਆ ਸੀ, ਇਹ ਸਭ ਕੁੱਝ ਹੁਣ ਅਸੀਂ ਮਨੋਂ ਹੀ ਵਿਸਾਰ ਦਿੱਤਾ ਹੈ। ਅਫਸੋਸ ਦੀ ਗੱਲ ਇਹ ਹੈ ਕਿ ਸਾਡੇ ਵਿਚੋਂ ਹੀ ਬਣੇ ਪੰਜਾਬ ਦੇ ਆਗੂਆਂ ਨੂੰ ਪੰਜਾਬ ਦੇ ਇਤਿਹਾਸ ਦੀ ਵਾਕਫੀਅਤ ਹੀ ਨਹੀਂ ਹੈ ਕਿਉਂਕਿ ਅੱਜ ਜਦੋਂ ਕਿ ਇਹ ਵਿਧਾਨ ਸਭਾ ਚੋਣਾਂ ਦੇ ਨਤੀਜਿਆਂ ਦੀ ਵਿਹਲੇ ਬੈਠੇ ਉਡੀਕ ਕਰ

ਰਹੇ ਹਨ ਤੇ ਇਨ੍ਹਾਂ ਕੋਲ 5 ਫਰਵਰੀ ਨੂੰ ਵੱਡਾ ਘੱਲੂਘਾਰਾ ਦਿਵਸ ਤੇ ਹੁਣ 10 ਫਰਵਰੀ ਨੂੰ ਸਭਰਾਉਂ ਦੀ ਲੜਾਈ ਦੇ ਦਿਹਾੜੇ ਮਨਾਉਣ ਲਈ ਖੁੱਲ੍ਹਾ ਸਮਾਂ ਹੋਣ ਦੇ ਬਾਵਜੂਦ ਵੀ ਸਾਡੇ ਇਹ ਸੱਜਣ ਹੁਣ ਕਿਤੇ ਵੀ ਇਨ੍ਹਾਂ ਇਤਿਹਾਸਿਕ ਸਥਾਨਾਂ 'ਤੇ ਧਾਰਮਿਕ ਕਾਨਫਰੰਸਾਂ ਵਿਚ ਸ਼ਾਮਲ ਨਹੀਂ ਹੋ ਰਹੇ।

ਹੁਣ 10 ਫਰਵਰੀ ਨੂੰ ਪੰਜਾਬ ਦੇ ਭੁੱਲੇ-ਵਿਸਰੇ ਇਤਿਹਾਸ ਦਾ ਸ਼ਹੀਦੀ ਦਿਹਾੜਾ ਆ ਰਿਹਾ ਹੈ, ਜਿਹੜਾ ਕਿ ਹਰ ਸਾਲ ਦੀ ਤਰ੍ਹਾਂ ਅਣਗੌਲਿਆ ਜਿਹਾ ਹੋ ਕੇ ਸਾਡੀ ਕੌਮ ਦੀ ਆਪਣੀ ਕੌਮੀ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਪ੍ਰਤੀ ਅਕ੍ਰਿਤਘਣਤਾ ਨੂੰ ਨਸ਼ਰ ਕਰੇਗਾ। ਗ਼ੌਰਤਲਬ ਹੈ ਕਿ ਇਹ ਉਹ ਦਿਹਾੜਾ ਹੈ ਕਿ ਜਿਸ ਦਿਨ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੇ ਸਿੱਖ ਰਾਜ ਦੀ ਖੁਦਮੁਖਤਿਆਰੀ ਤੇ ਖੁਸ਼ਹਾਲੀ ਮਾਣਦੇ ਤੇ ਹੱਸਦੇ-ਵਸਦੇ ਪੰਜਾਬੀਆਂ ਨੂੰ ਅੰਗਰੇਜ਼ ਦੀ ਗੁਲਾਮੀ ਦਾ ਜੂਲ੍ਹਾ ਗਲ ਵਿਚ ਪਾਉਣਾ ਪਿਆ ਸੀ। ਇਸ ਦਿਨ ਅੰਗਰੇਜ਼ਾਂ ਤੇ ਸਿੱਖਾਂ ਦੇ ਦਰਮਿਆਨ ਮੁੱਦਕੀ, ਫੇਰੂ ਸ਼ਹਿਰ, ਬੱਦੋਵਾਲ ਤੇ ਅਲੀਵਾਲ ਦੀਆਂ ਲੜਾਈਆਂ ਪਿੱਛੋਂ 10 ਫਰਵਰੀ 1846 ਨੂੰ ਸਭਰਾਉਂ ਦੀ ਜੰਗ ਵਿਚ ਸਿੱਖ ਰਾਜ ਦੇ ਅਖੀਰਲੇ ਵਫਾਦਾਰ ਜਰਨੈਲ ਸ੍ਰ. ਸ਼ਾਮ ਸਿੰਘ ਅਟਾਰੀਵਾਲਾ ਤੇ ਉਨ੍ਹਾਂ ਦੇ 15 ਹਜ਼ਾਰ ਦੇ ਕਰੀਬ ਮਰਜੀਵੜੇ ਯੋਧਿਆਂ ਨੇ ਪੰਜਾਬ ਦੀ ਅਜ਼ਾਦੀ ਲਈ ਆਪਣੇ ਪ੍ਰਾਣ ਨਿਛਾਵਰ ਕੀਤੇ ਸਨ। ਜ਼ਿਕਰਯੋਗ ਹੈ ਕਿ ਸ੍ਰ. ਸ਼ਾਮ ਸਿੰਘ ਅਟਾਰੀਵਾਲਾ ਨੇ ਇਸ ਜੰਗ ਤੋਂ ਪਹਿਲਾਂ ਸੌਂਹ ਖਾਧੀ ਸੀ ਕਿ ਜਾਂ ਤਾਂ ਉਹ ਇਹ ਜੰਗ ਜਿੱਤ ਕੇ ਆਉਣਗੇ ਤੇ ਜਾਂ ਲੜਦੇ ਹੋਏ ਸ਼ਹੀਦ ਹੋ ਜਾਣਗੇ। ਉਸ ਮਹਾਨ ਸਿੱਖ ਜਰਨੈਲ ਨੇ ਆਪਣੇ ਸਾਥੀ ਯੋਧਿਆਂ ਸਮੇਤ ਇਸ ਸੌਂਹ ਨੂੰ ਕੇਸੀਂ-ਸਵਾਸੀਂ ਅੰਤ ਤੱਕ ਨਿਭਾਉਂਦੇ ਹੋਏ ਦੇਸ਼-ਪ੍ਰੇਮ ਦੀ ਬੇਮਿਸਾਲ ਰਵਾਇਤ ਕਾਇਮ ਕੀਤੀ। ਇਸ ਮੰਦਭਾਗੇ ਮੰਜ਼ਰ ਦਾ ਇਤਿਹਾਸ ਗਵਾਹ ਹੈ ਕਿ ਸ੍ਰ. ਸ਼ਾਮ ਸਿੰਘ ਵਰਗੇ ਬੇਮਿਸਾਲ ਯੋਧੇ ਤੇ ਮਰਜੀਵੜੇ ਸਿੰਘਾਂ ਤੇ ਪੰਜਾਬੀਆਂ ਦੀਆਂ ਕੁਰਬਾਨੀਆਂ ਰਾਇਗਾਨ ਗਈਆਂ ਕਿਉਂ ਕਿ ਇਨ੍ਹਾਂ ਲੜਾਈਆਂ ਵਿਚ ਆਪਸੀ ਈਰਖਾ, ਕੌਮ ਘਾਤਕ ਆਪਸੀ ਖਹਿਬਾਜ਼ੀ ਤੇ ਫੁੱਟ ਅਤੇ ਉਸ ਤੋਂ ਵੀ ਵੱਧ ਆਪਣਿਆਂ ਵਲੋਂ ਹੀ ਅਕ੍ਰਿਤਘਣਤਾ ਤੇ ਗੱਦਾਰੀ ਦੇ ਕਾਰਨ ਪੰਜਾਬ ਨੂੰ ਅਜਿਹੇ ਅਣਹੋਏ ਦੌਰ ਵਿਚੋਂ ਗੁਜ਼ਰਨਾ ਪਿਆ ਕਿ ਜਿਸ ਬਾਰੇ ਸ਼ਾਇਰ ਮੁਜ਼ੱਫਰ ਰਜ਼ਮੀ ਨੇ ਕਿਹਾ ਹੈ ਕਿ:-

ਯੇ ਜਬਰ ਭੀ ਦੇਖਾ ਹੈ ਤਾਰੀਖ਼ ਕੀ ਨਜ਼ਰੋਂ ਨੇ
ਲਮਹੋਂ ਨੇ ਖ਼ਤਾ ਕੀ ਥੀ ਸਦੀਓਂ ਨੇ ਸਜ਼ਾ ਪਾਈ

ਫਿਰ ਇਤਿਹਾਸ ਇਕ ਹੋਰ ਵੀ ਹੈਰਾਨੀਜਨਕ ਤੱਥ ਦੀ ਸ਼ਾਹਦੀ ਭਰਦਾ ਹੈ ਕਿ ਗਵਰਨਰ ਜਨਰਲ ਹਾਰਡਿੰਗ ਤੇ ਕਮਾਂਡਰ ਇਨ ਚੀਫ ਲੌਰਡ ਹਿਊ ਗੱਫ ਤੇ ਹੋਰ ਬਹੁਤ ਸਾਰੇ ਅੰਗਰੇਜ਼ ਫੌਜ ਦੇ ਸੀਨੀਅਰ ਅਫਸਰ ਐਂਗਲੋਂ-ਸਿੱਖ ਲੜਾਈਆਂ ਵਿਚ ਪੰਜਾਬੀ ਯੋਧਿਆਂ ਦੀ ਬਹਾਦਰੀ ਦੇਖ ਕੇ ਅਸ਼-ਅਸ਼ ਕਰ ਉਠੇ। ਹਿਊ ਗਫ ਨੇ ਸਭਰਾਉਂ ਦੀ ਜੰਗ ਤੋਂ ਬਾਅਦ ਬ੍ਰਿਟਿਸ਼ ਸਰਕਾਰ ਨੂੰ ਆਪਣੀ ਰਿਪੋਰਟ ਵਿਚ ਲਿਖਿਆ ਸੀ, "ਜੇ ਰਾਸ਼ਟਰ ਪਿਆਰ ਪ੍ਰਤੀ ਨਿਸ਼ਠਾ ਤੇ ਫੌਜ ਪ੍ਰਤੀ ਸਾਡੀ ਵਫਾਦਾਰੀ ਤੇ ਫਰਜ਼ ਸਾਨੂੰ ਮਜਬੂਰ ਨਾ ਕਰਦਾ ਹੁੰਦਾ ਤਾਂ ਅਸੀਂ ਸਿੱਖ ਫੌਜਾਂ ਦੀ ਬਹਾਦਰੀ ਅਤੇ ਜਿਸ ਤਰ੍ਹਾਂ ਜਾਂਬਾਜ਼ ਬਹਾਦਰ ਯੋਧਿਆਂ ਦਾ ਘਾਣ ਹੋਇਆ ਹੈ, ਉਹ ਦੇਖ ਕੇ ਜ਼ਰੂਰ ਜ਼ਾਰ-ਜ਼ਾਰ ਰੋਂਦੇ"। ਫਿਰ ਇਹ ਜ਼ਿਕਰਯੋਗ ਹੈ ਕਿ ਇੰਗਲੈਂਡ ਦੇ ਪ੍ਰਧਾਨ ਮੰਤਰੀ ਰੌਬਰਟ ਪੀਲ ਨੇ ਬਹਾਦਰ ਸਿੱਖ ਸੈਨਿਕਾਂ ਦੇ ਸਨਮਾਨ ਵਿਚ ਇਹ ਰਿਪੋਰਟ ਇੰਗਲੈਂਡ ਦੀ ਪਾਰਲੀਮੈਂਟ ਵਿਚ ਪੜ੍ਹੀ।

ਪਰ ਅਸੀਂ ਇਸ ਸੰਦਰਭ ਵਿਚ ਆਪਣੇ-ਆਪ ਨੂੰ ਬੱਸ ਦੁਰ-ਫਿਟੇ ਮੂੰਹ ਹੀ ਕਹੀਏ ਕਿ ਅਸੀਂ ਸ੍ਰ. ਸ਼ਾਮ ਸਿੰਘ ਅਟਾਰੀ ਵਾਲਾ ਵਰਗੇ ਆਪਣੇ ਕੁਰਬਾਨੀ ਦੇ ਪੁੰਜਾਂ ਨੂੰ ਭੁਲਾ ਹੀ ਦਿੱਤਾ ਹੈ। ਅੱਜ ਮੁੱਦਕੀ, ਫੇਰੂ ਸ਼ਹਿਰ, ਸਭਰਾਉਂ ਦੀਆਂ ਲੜਾਈਆਂ ਦੇ ਮੈਦਾਨ ਇਕ ਪਾਸੇ ਆਪਣੀ ਦੁਰਦਸ਼ਾ ਤੇ ਦੂਜੇ ਪਾਸੇ ਸਾਡੀ 'ਚੱਲ ਹੋਊ' ਜਿਹੀ ਮਾੜੀ ਕਰਤੂਤ ਵੇਖ ਕੇ ਰੋਣ ਹਾਕੇ ਹੋਏ ਖੜ੍ਹੇ ਹਨ। ਫਿਰ ਇਨ੍ਹਾਂ ਐਂਗਲੋ ਸਿੱਖ ਜੰਗ ਦੇ ਮੈਦਾਨਾਂ ਵਿਚ ਜਦੋਂ ਹੁਣ ਵੀ ਅੰਗਰੇਜ਼ ਲੋਕ ਆਪਣੇ ਵਡੇਰਿਆਂ ਨੂੰ ਸ਼ਰਧਾਂਜਲੀ ਦੇਣ ਆਉਂਦੇ ਹਨ ਤਾਂ ਜ਼ਰੂਰ ਹੀ ਸਾਡੇ ਆਪਣੇ ਸ਼ਹੀਦ ਪੁਰਖਿਆਂ ਦੀਆਂ ਰੂਹਾਂ ਕੁਰਲਾ ਉਠਦੀਆਂ ਹੋਣਗੀਆਂ ਕਿ ਅਸੀਂ ਉਨ੍ਹਾਂ ਦੇ ਕਿੰਨੇ ਨਾਲਾਇਕ ਵਾਰਿਸ ਹਾਂ ਕਿ ਅਸੀਂ ਪੰਜਾਬ ਵਿਚ ਕੁੱਝ ਕੋਹਾਂ 'ਤੇ ਰਹਿੰਦੇ ਹੋਏ ਵੀ ਉਨ੍ਹਾਂ ਸ਼ਹੀਦਾਂ ਨੂੰ ਯਾਦ ਤਾਂ ਕੀ ਕਰਨਾ ਸੀ, ਸਗੋਂ ਭੁਲਾ ਹੀ ਦਿੱਤਾ ਹੈ। ਫਿਰ ਇਸ ਤੋਂ ਵੀ ਮਾੜੀ ਗੱਲ ਇਹ ਹੋਈ ਹੈ ਕਿ ਅਸੀਂ ਆਪਣੇ ਇਤਿਹਾਸ ਤੋਂ ਮਿਲੇ ਲਾਜਵਾਬ ਸਬਕਾਂ ਨੂੰ ਵੀ ਭੁਲਾ ਦਿੱਤਾ ਹੈ ਕਿ ਦੇਸ਼ ਭਗਤੀ, ਕੌਮੀ ਇਤਫਾਕ ਤੇ ਕੁਰਬਾਨੀ ਦੀ ਕੌਮ ਵਾਸਤੇ ਕੀ ਅਹਿਮੀਅਤ ਹੁੰਦੀ ਹੈ ਅਤੇ ਦੂਜੇ ਪਾਸੇ ਅਸੀਂ ਇਸ ਗੱਲ ਤੋਂ ਵੀ ਬੇਖਬਰ ਹੋ ਗਏ ਹਾਂ ਕਿ ਅਕ੍ਰਿਤਘਣਤਾ, ਗੱਦਾਰੀ ਤੇ ਆਪਸੀ ਫੁੱਟ ਦੇ ਕਾਰਨ ਕੌਮ ਨੂੰ ਕੀ ਕੀਮਤ ਚੁਕਾਉਣੀ ਪੈਂਦੀ ਹੈ। ਪਰ ਅਸੀਂ ਇਸ ਸਭ ਕਾਸੇ ਤੋਂ ਅਣਜਾਣ ਦੇ ਘੇਸਲਵਟ ਜਿਹੇ ਹੋ ਕੇ 'ਸ਼ਕਲ ਮੋਮਨਾ ਕਰਤੂਤ ਕਾਫਿਰਾਂ' ਦੀ ਮਿਸਾਲ ਬਣੇ ਹੋਏ ਹਨ। ਸਗੋਂ ਜੇ 'ਜਾਨ ਕੀ ਅਮਾਨ ਪਾਉਂ" ਅਰਥਾਤ ਜੇ ਜਾਨ ਬਖਸ਼ੀ ਜਾਣ ਦੇ ਵਾਅਦੇ ਤੋ. ਬਾਅਦ ਕੁੱਝ ਕਹਿਣਾ-ਸੁਣਨਾ ਹੋਵੇ ਤਾਂ

ਸਾਡੇ ਸਮਾਜ ਦੇ ਆਗੂਆਂ ਦੀ ਹਾਲਤ ਤਾਂ ਇਸ ਸੰਦਰਭ ਵਿਚ 'ਬਗਲ ਮੇਂ ਛੁਰੀ, ਮੂੰਹ ਮੇਂ ਰਾਮ-ਰਾਮ' ਨਾਲੋਂ ਵੀ ਬਦਤਰ ਬਣੀ ਹੋਈ ਹੈ। ਗੌਰਤਲਬ ਹੈ ਕਿ ਸੰਨ 1918 ਦੀ ਨੋਟੀਫਿਕੇਸ਼ਨ ਮੁਤਾਬਿਕ ਅੰਗਰੇਜ਼ਾਂ ਤੇ ਸਿੱਖਾਂ ਦੀ ਪਹਿਲੀ ਲੜਾਈ ਦੇ ਮੁੱਦਕੀ, ਫੇਰੂ ਸ਼ਹਿਰ ਤੇ ਸਭਰਾਉਂ ਦੇ ਮੈਦਾਨ ਨੈਸ਼ਨਲ ਮਾਨੂਮੈਂਟਸ ਦਾ ਦਰਜਾ ਰੱਖਦੇ ਸਨ। ਪਰ ਸੰਨ 1963 ਦੀ ਨੋਟੀਫਿਕੇਸ਼ਨ ਅਨੁਸਾਰ ਕਿਹਾ ਗਿਆ ਕਿ ਹੁਣ ਇਹ ਸਮਾਰਕ ਕੌਮੀ ਅਹਿਮੀਅਤ ਦੀਆਂ ਯਾਦਗਾਰਾਂ ਨਾ ਹੋਣ ਕਰਕੇ ਕੌਮੀ ਸਮਾਰਕ ਨਹੀਂ ਹਨ। ਸੰਨ 2006 ਵਿਚ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਮੇਰੇ ਵਲੋਂ ਬਤੌਰ ਕਮਿਸ਼ਨਰ ਫਿਰੋਜ਼ਪੁਰ ਡਿਵੀਜ਼ਨ ਧਿਆਨ ਦਿਵਾਏ ਜਾਣ 'ਤੇ ਮੇਰੀ ਡਿਊਟੀ ਭਾਰਤ ਸਰਕਾਰ ਤੋਂ ਸੋਧ ਕਰਵਾਉਣ ਹਿੱਤ ਲਾਈ ਸੀ। ਇਹ ਕਾਰਜ ਤਕਰੀਬਨ ਤਕਰੀਬਨ ਸਿਰੇ ਚੜ੍ਹ ਗਿਆ ਸੀ, ਪਰ ਸਮਾਂ ਇਕ ਵਾਰ ਫਿਰ ਸਾਡੇ ਨਾਲ ਇਉਂ ਬੇਵਫਾਈ ਕਰ ਗਿਆ ਕਿ ਬੇਸ਼ੱਕ 'ਬੜੇ ਸ਼ੌਕ ਸੇ ਸੁਨ ਰਹਾ ਥਾ ਜ਼ਮਾਨਾ, ਹਮੀਂ ਸੋ ਗਏ ਦਾਸਤਾਂ ਕਹਿਤੇ-ਕਹਿਤੇ'। ਇਸ ਅਨੁਸਾਰ ਮੈਂ ਸਰਕਾਰੀ ਸੇਵਾ ਤੋਂ ਨਵਰਿਤ ਹੋ ਗਿਆ ਤੇ ਥੋੜੀ ਦੇਰ ਬਾਅਦ ਹੀ ਫਿਰ ਕੈਪਟਨ ਅਮਰਿੰਦਰ ਸਿੰਘ ਦੀ ਵਜਾਰਤ ਰੁਖਸਤ ਹੋ ਗਈ। ਫ਼ਿਰ ਉਸ ਉਪਰੰਤ ਇਹ ਅਹਿਮ ਕੌਮੀ ਮੁੱਦਾ ਮਸਲਾ 'ਜਿਧਰ ਗਈਆਂ ਬੇੜੀਆਂ, ਉਧਰ ਗਏ ਮਲਾਹ' ਦੇ ਅਖਾਣ ਮੁਤਾਬਿਕ ਅੱਖ-ਪਰੋਖੇ ਹੋ ਗਿਆ। ਫਿਰ ਸਾਨੂੰ ਸਭ ਨੂੰ ਪਤਾ ਹੀ ਹੈ ਕਿ ਬਾਅਦ ਵਿਚ ਆਉਣ ਵਾਲੀਆਂ ਸਰਕਾਰਾਂ ਪਹਿਲਾਂ ਵਾਲੇ 'ਖਲੀਲ ਖਾਨਾਂ' ਦੀ ਕਿੰਨੀ ਕੁ ਗੱਲ ਸੁਣਦੀਆਂ ਹਨ।

ਖੈਰ! ਇਸ ਪ੍ਰਸੰਗ ਵਿਚ ਆਪਾ ਚੀਣਦੇ ਹੋਏ ਸਾਨੂੰ ਆਪਣੇ ਆਪ ਤੋਂ ਲੈ ਕੇ ਆਪਣੀਆਂ ਸਰਕਾਰਾਂ, ਧਾਰਮਿਕ ਤੇ ਸਿੱਖਿਆ ਸੰਸਥਾਵਾਂ ਨੂੰ ਇਹ ਪੁੱਛਣ ਦੀ ਲੋੜ ਹੈ ਕਿ ਅਸੀਂ ਕਹਿਣ ਨੂੰ ਤਾਂ ਕਹਿੰਦੇ ਰਹਿੰਦੇ ਹਾਂ ਕਿ ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਦੀਆਂ ਕੁਰਬਾਨੀਆਂ ਤੇ ਕਾਰਨਾਮਿਆਂ ਨੂੰ ਵਿਸਾਰ ਦਿੰਦੀਆਂ ਹਨ, ਉਹ ਆਪ ਵੀ ਸਫ਼ਾ-ਹਸਤੀ ਤੋਂ ਮਿਟ ਜਾਂਦੀਆਂ ਹਨ। ਪਰ ਫਿਰ ਅਸੀਂ ਕੌਮੀ ਤੇ ਸਮਾਜਿਕ ਪੱਧਰ 'ਤੇ ਕਹਿ ਕੀ ਰਹੇ ਹਾਂ ਅਤੇ ਕਰ ਕੀ ਰਹੇ ਹਾਂ? ਸ੍ਰੀ ਚਮਕੌਰ ਸਾਹਿਬ ਤੇ ਸ੍ਰੀ ਫਤਹਿਗੜ੍ਹ ਸਾਹਿਬ ਜਾਂ ਸ੍ਰੀ ਮੁਕਤਸਰ ਸਾਹਿਬ ਦੇ ਸ਼ਹੀਦੀ ਦਿਹਾੜੇ ਹੋਣ, ਬੱਸ ਇਨ੍ਹਾਂ ਸ਼ਹੀਦੀ ਜੋੜ-ਮੇਲਿਆਂ ਨੂੰ ਅਸੀਂ ਸਿਆਸੀ ਜੋੜ ਮੇਲੇ ਹੀ ਬਣਾ ਲਿਆ ਹੈ। ਜਦੋਂ ਕਿ ਅਸੀਂ ਇਹ ਵੀ ਜਾਣਦੇ ਹਾਂ ਕਿ ਸਾਡੇ ਤੋਂ 50ਕੁ ਸਾਲ ਪਹਿਲਾਂ ਬੀਤ ਚੁਕੀਆਂ ਪੀੜ੍ਹੀਆਂ ਦੇ ਸਾਡੇ ਵਡੇਰੇ ਇਨ੍ਹਾਂ ਦਿਹਾੜਿਆਂ 'ਤੇ ਰੋਟੀ-ਪਾਣੀ ਬਣਾਉਣ ਵਾਸਤੇ ਚੁੱਲ੍ਹੇ ਅੱਗ ਨਹੀਂ ਪਾਉਂਦੇ ਸਨ ਅਤੇ ਉਹ ਸ਼ੋਕ ਦੇ ਦੁੱਖ ਵਿਚ ਮੰਜਿਆਂ 'ਤੇ ਨਹੀਂ ਸਗੋਂ ਭੁੰਜੇ ਹੀ ਸੌਂਦੇ ਸਨ। ਪਰ ਅੱਜ ਅਸੀਂ ਸਾਡੇ ਸਿਆਸੀ ਪੰਡਾਲਾਂ ਵਿਚ ਸ਼ਹੀਦਾਂ ਦੀ ਗੱਲ ਘੱਟ ਕਰਦੇ ਹਾਂ ਤੇ ਆਪਣੀਆਂ ਸਿਆਸੀ ਬੜ੍ਹਕਾਂ ਲੋੜ ਨਾਲੋਂ ਵੱਧ ਮਾਰਦੇ ਹਾਂ। ਅਸੀਂ ਆਪਣੀ ਕੌਮ ਤੇ ਸਮਾਜ ਨੂੰ ਆਪਣੇ ਜੀਵਨਾਂ ਤੋਂ ਕੀ ਉਦਾਹਰਣ ਦੇ ਰਹੇ ਹਾਂ ਤੇ ਆਪਣੇ ਨੌਜਵਾਨਾਂ ਨੂੰ ਕੀ ਸਿੱਖਿਆ ਦੇ ਰਹੇ ਹਾਂ। ਸਾਡੀ ਇਹ ਭੱਦਰਕਾਰੀ 14 ਫਰਵਰੀ ਨੂੰ ਵੈਲਨਟਾਈਨ ਡੇਅ 'ਤੇ ਹਰ ਸਾਲ ਵਾਂਗੂ ਉਜਾਗਰ ਹੋਵੇਗੀ। ਸਾਨੂੰ ਕਿਸੇ ਨੂੰ ਵੀ ਸ਼ਾਮ ਸਿੰਘ ਅਟਾਰੀਵਾਲਾ ਤੇ ਹੁਣ ਤੱਕ ਹੋਰ ਹਜ਼ਾਰਾਂ ਮਰਜੀਵੜੇ ਪੰਜਾਬੀਆਂ ਤੇ ਗੁਰੂ ਦੇ ਸਿੱਖਾਂ ਦੀ ਕੁਰਬਾਨੀ ਦਾ ਚਿੱਤ-ਚੇਤਾ ਵੀ ਨਹੀਂ ਹੋਵੇਗਾ; ਜਦੋਂ ਕਿ ਸਾਡੀ ਕੌਮ ਦਾ ਭਵਿੱਖ ਕਹਾਉਂਦੇ ਸਾਡੇ ਧੀ-ਪੁੱਤ ਨੌਜਵਾਨ ਕੁੜੀਆਂ ਤੇ ਮੁੰਡੇ ਵੈਲਨਟਾਈਨ ਡੇਅ ਦੇ ਨਾਮ 'ਤੇ ਆਪਣੀ ਦੋਸਤੀ ਦਾ ਦਮ ਭਰਦੇ ਹੋਏ ਦਾਰੂ-ਪਿਆਲੇ ਦੇ ਜਾਮ ਟਣਕਾਉਂਦੇ ਦਿਸਣਗੇ। ਇਹ ਨੌਜਵਾਨ ਸਮਾਜ ਦੇ ਸਾਡੇ ਵਰਗੇ ਵਡੇਰਿਆਂ ਦੇ ਜਿਉਂਦੇ-ਜਾਗਦੇ ਹੋਣ ਦੀ ਸੱਚਾਈ ਦੇ ਬਾਵਜੂਦ ਵੀ ਲਾਵਾਰਿਸ ਤੇ ਯਤੀਮ ਹੋ ਗਏ ਜਾਪਦੇ ਹਨ ਕਿ ਇਨ੍ਹਾਂ ਨੂੰ ਮਸ਼ਹੂਰ ਸ਼ਾਇਰ ਅਦਮ ਦੇ ਸ਼ਬਦਾਂ ਵਿਚ ਕੋਈ ਦੱਸਣ ਵਾਲਾ ਹੀ ਨਹੀਂ ਹੈ ਕਿ 'ਸਿਰਫ ਇਕ ਕਦਮ ਉਠਾ ਥਾ ਗਲਤ ਰਾਹੇ-ਸ਼ੌਕ ਮੇਂ, ਮੰਜ਼ਿਲ ਤਮਾਮ ਉਮਰ ਮੁਝੇ ਢੂੰਡਤੀ ਰਹੀ' ਭਾਵ ਕਿ ਜਦੋਂ ਸਿਰਫ ਇਕ ਹੀ ਕਦਮ ਕਿਸੇ ਗਲਤ ਦਿਸ਼ਾ ਵਿਚ ਉਠਦਾ ਹੈ ਤਾਂ ਮੰਜ਼ਿਲ ਸਾਰੀ ਉਮਰ ਗੁਆਚੀ ਰਹਿੰਦੀ ਹੈ।

ਇਹ ਸਭ ਕੁੱਝ ਸਾਡੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਹੈ ਜਾਂ ਫਿਰ ਇਹ ਪੱਛਮੀ ਤਹਿਜ਼ੀਬ ਦੀ ਸਾਡੇ ਉਪਰ ਚੜ੍ਹ ਚੁਕੀ ਰੰਗਤ ਹੈ; ਇਸ ਦਾ ਨਿਰਣਾ ਕਰਨਾ ਕੋਈ ਔਖੀ ਗੱਲ ਨਹੀਂ ਹੈ। ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਪੱਛਮ ਵਾਲੇ ਤਾਂ ਹੁਣ ਅੱਬਾ-ਅੱਬਾ ਕਰਦੇ ਸਾਡੀ ਪੂਰਬੀ ਸਭਿਅਤਾ-ਸੰਸਕ੍ਰਿਤੀ ਵੱਲ ਨੂੰ ਆ ਰਹੇ ਹਨ। ਫਿਰ ਅਸੀਂ 'ਪਹਿਲਾਂ ਤਾਂ ਕਮਲੀ, ਫਿਰ ਪੈ ਗਈ ਸਿਵਿਆਂ ਦੇ ਰਾਹ' ਦੀ ਕਹਾਵਤ ਅਨੁਸਾਰ ਕਿਧਰ ਸੁੰਨੀਆਂ ਖੱਡਾਂ ਵੱਲ ਨੂੰ ਤੁਰੇ ਹੋਏ ਹਾਂ। ਮੰਨਿਆ ਜਾਂਦਾ ਹੈ ਕਿ ਕੋਈ ਗੁਣ ਜਾਂ ਕੋਈ ਵਧੀਆ ਗੱਲ ਆਪਣੇ ਦੁਸ਼ਮਣ ਤੋਂ ਵੀ ਸਿੱਖਣ ਵਿਚ ਸੰਕੋਚ ਨਹੀਂ ਕਰਨਾ ਚਾਹੀਦਾ। ਇਸ ਪ੍ਰਸੰਗ ਵਿਚ ਅਸੀਂ ਅੰਗਰੇਜ਼ਾਂ ਤੋਂ 'ਵੈਲਨਟਾਈਨ ਡੇਅ' ਵਾਲੀ ਸ਼ਰੇਆਮ 'ਅੰਨ੍ਹੇ ਦੇ ਜੱਫੇ' ਵਰਗੇ ਕਲਾਵੇ-ਜਫੀਆਂ ਤੇ ਚੁੰਮਾਂ-ਚੱਟੀ ਦੀ ਮਾੜੀ ਗੱਲ ਤਾਂ ਸਿੱਖਣ ਵਿਚ ਮਿੰਟ ਵੀ ਨਹੀਂ ਮਾਰਿਆ, ਪਰ ਉਨ੍ਹਾਂ ਤੋਂ ਅਸੀਂ ਰਾਸ਼ਟਰੀ ਪ੍ਰੇਮ ਤੇ ਕੌਮੀ ਆਚਰਣ ਦੀਆਂ ਨਾਯਾਬ ਸਿਫਤਾਂ-

ਸਲਾਹੁਤਾਂ ਕਦੇ ਵੀ ਗ੍ਰਹਿਣ ਨਹੀਂ ਕੀਤੀਆਂ।

ਬੱਸ ਇਹ ਹੀ ਸਾਡੀ ਕੌਮ ਦੀ ਤ੍ਰਾਸਦੀ ਹੈ ਕਿ ਸਾਡੇ ਵਾਸਤੇ 'ਘਰ ਦਾ ਜੋਗੀ ਬੱਸ ਜੋਗੜਾ ਹੈ ਅਤੇ ਬਾਹਰ ਦੇ ਬਿਗਾਨੇ ਜੋਗੀ ਨੂੰ ਅਸੀਂ ਸਿੱਧ-ਪੁਰਖ ਮੰਨਦੇ ਹਾਂ'। ਇਸ ਦਾ ਕਾਰਨ ਸਪਸ਼ਟ ਹੈ ਕਿ ਅਜ਼ਾਦੀ ਤੋਂ ਬਾਅਦ ਹੁਣ ਤੱਕ ਵੀ ਸਾਡੀ 'ਗੁਲਾਮ ਮਾਨਸਿਕਤਾ' ਬਣੀ ਹੋਈ ਹੈ, ਜਿਸ ਕਾਰਨ ਕੌਮੀ ਪੱਧਰ 'ਤੇ ਸਾਡੇ ਵਿਚ ਦੇਸ਼-ਪ੍ਰੇਮ, ਕੌਮੀ ਆਚਰਣ, ਅਣਖ ਤੇ ਸਵੈਮਾਣ ਦਾ ਜਜ਼ਬਾ ਪੂਰਨ ਤੌਰ 'ਤੇ ਹਾਲੇ ਤੱਕ ਨਸ਼ਰ ਹੀ ਨਹੀਂ ਹੋਇਆ।

ਇਸ ਵਾਸਤੇ ਹੀ ਅਜ਼ਾਦ ਹੋ ਜਾਣ ਦੇ ਬਾਵਜੂਦ ਵੀ ਅਸੀਂ ਅਜ਼ਾਦੀ ਦੇ ਸਹੀ ਮਾਇਅਨਿਆਂ ਨੂੰ ਸਮਝ ਨਹੀਂ ਸਕੇ ਅਤੇ ਜਨਮਜਾਤ ਤੋਂ ਅਜ਼ਾਦ ਕੌਮਾਂ ਵਾਂਗੂੰ ਅਜ਼ਾਦੀ ਦਾ ਸਹੀ ਅਨੰਦ ਨਹੀਂ ਮਾਣ ਸਕੇ। ਜਦੋਂ ਕਿ ਸਾਡੇ ਸਮਾਜ ਦੇ ਹਰ ਖ਼ੇਤਰ ਦੇ ਆਗੂਆਂ ਨੂੰ ਆਪਣੇ ਇਸ ਫਰਜ਼ ਅਵੱਲ ਨੂੰ ਪੱਬਾਂ ਭਾਰ ਹੋ ਕੇ ਸਮਝਣ ਦੀ ਲੋੜ ਹੈ ਕਿ ਉਹ ਕੌਮ ਨੂੰ ਤੇ ਖਾਸ ਕਰਕੇ ਨੌਜਵਾਨ ਪੀੜ੍ਹੀਆਂ ਨੂੰ ਸਹੀ ਦਿਸ਼ਾ ਤੇ ਦਸ਼ਾ ਦੇਣ ਲਈ 'ਕੱਲ੍ਹ ਨਹੀਂ, ਆਜ ਨਹੀਂ, ਜੋ ਕਰੇ ਸੋ ਅਬ' ਦੀ ਲੋਕ ਸਿਆਣਪ ਅਨੁਸਾਰ ਤੁਰੰਤ ਹੀ ਵਚਨਬੱਧ ਤੇ ਤਤਪਰ ਹੋਣ।

ਪਰ ਸ਼ਰਮ ਨਾਲ ਡੁੱਬ ਮਰਨ ਦੀ ਗੱਲ ਇਹ ਹੈ ਕਿ ਸਾਡੇ ਘਰਾਂ ਤੋਂ ਸਕੂਲਾਂ-ਕਾਲਜਾਂ ਤੇ ਅੱਗੇ ਸਮਾਜ ਦੇ ਧਾਰਮਿਕ ਤੇ ਰਾਜਨੀਤਿਕ ਆਗੂਆਂ ਤੱਕ ਬੱਸ ਕੋਈ ਵਿਰਲੇ-ਟਾਂਵੇ ਨੂੰ ਛੱਡ ਕੇ ਆਪਣੇ ਇਤਿਹਾਸ ਦੀ ਜਾਣਕਾਰੀ ਨਾ ਤਾਂ ਸਾਨੂੰ ਆਪਣੇ ਆਪ ਨੂੰ ਹੀ ਹੈ ਅਤੇ ਨਾ ਹੀ ਸਾਡੀਆਂ ਸਰਕਾਰਾਂ ਹੀ ਇਹ ਬੇਸ਼ਕੀਮਤੀ ਤੇ ਵਿਰਾਸਤੀ ਜਾਣਕਾਰੀ ਆਉਣ ਵਾਲੀਆਂ ਪੀੜ੍ਹੀਆਂ ਤੇ ਖਾਸ ਕਰਕੇ ਸਾਡੇ ਭਵਿੱਖ ਦੇ ਵਾਰਿਸ ਨੌਜਵਾਨਾਂ ਤੱਕ ਪਹੁੰਚਾਉਣ ਦਾ ਕੋਈ ਹੀਲਾ-ਵਸੀਲਾ ਕਰ ਰਹੀਆਂ ਹਨ। ਹੋਰ ਵੀ ਮਾੜੀ ਗੱਲ ਇਹ ਹੈ ਕਿ ਸਾਡੀ ਸਰਕਾਰ ਜਾਂ ਐੱਸ.ਜੀ.ਪੀ.ਸੀ. ਦੀ ਪੰਜਾਬ ਦੀ ਕੌਮੀ ਵਿਰਾਸਤ ਤੇ ਸ਼ਾਨਾਮੱਤੇ ਸਭਿਆਚਾਰ ਨੂੰ ਸੰਭਾਲਣ, ਸੰਵਾਰਨ ਤੇ ਪ੍ਰਚਾਰਣ-ਪ੍ਰਸਾਰਣ ਸਬੰਧੀ ਹੁਣ ਤੱਕ ਕੋਈ ਵਚਨਬੱਧ ਤੇ ਨਿਯਮਬੱਧ ਪਾਲਿਸੀ ਹੀ ਨਹੀਂ ਹੈ। ਬੇਸ਼ੱਕ ਯਾਦਗਾਰੀ ਇਮਾਰਤਾਂ ਤੇ ਗੇਟ ਬਣ ਰਹੇ ਹਨ, ਪਰ ਸਾਨੂੰ ਇੰਨੀ ਵੀ ਸਮਝ ਨਹੀਂ ਹੈ ਕਿ ਇੱਟਾਂ-ਪੱਥਰ ਕਦੇ ਬੋਲਦੇ ਨਹੀਂ ਹਨ। ਇਸ ਵਾਸਤੇ ਇਹ ਇਮਾਰਤਾਂ ਅੰਨ੍ਹੀ ਸ਼ਰਧਾ ਤਾਂ ਪੈਦਾ ਕਰ ਸਕਦੀਆਂ ਹਨ, ਪਰ ਕੌਮ ਵਿਚ ਜਾਗਰੂਕ ਆਸਥਾ ਤੇ ਅਣਖ-ਸਵੈਮਾਣ ਦੀ ਜਾਗ੍ਰਿਤੀ ਨਹੀਂ ਪੈਦਾ ਕਰ ਸਕਣਗੀਆਂ। ਇਸ ਪ੍ਰਥਾਇ ਵਾਹੋ-ਦਾਹੀ ਧੂੜ ਵਿਚ ਟੱਟੂ ਭਜਾਈ ਜਾਣ ਤੇ ਵੋਟ ਬੈਂਕ ਦੀ ਨੰਬਰੀ ਖੇਡ ਤੋਂ ਉਪਰ ਉਠ ਕੇ ਇਸ ਕੌਮੀ ਮੁੱਦੇ ਨੂੰ ਸਮਝਣ-ਵਿਚਾਰਨ ਉਪਰੰਤ ਅਜਿਹੇ ਸ਼ਹੀਦੀ ਤੇ ਕੌਮੀ ਸਮਾਰਕਾਂ ਅਤੇ ਪੰਜਾਬ ਦੇ ਇਤਿਹਾਸ ਤੇ ਸਾਹਿਤ ਨੂੰ ਮੁੜ ਤੋਂ ਤਰਤੀਬ ਦੇਣ ਦੀ ਲੋੜ ਹੈ ਤਾਂ ਕਿ ਪੰਜਾਬ ਦੀ ਗੌਰਵਮਈ ਗਾਥਾ ਸਾਡੀਆਂ ਕੌਮੀ ਯਾਦਗਾਰਾਂ ਆਪਣੀ ਜ਼ੁਬਾਨੀ ਆਪ ਹੀ ਸੁਣਾਉਣ।

ਇਸ ਵਾਸਤੇ ਅੱਜ ਧਾਰਮਿਕ, ਰਾਜਨੀਤਿਕ ਤੇ ਸਮਾਜਿਕ ਖੇਤਰ ਵਿਚ ਸਾਡੇ ਸਾਰੇ ਆਗੂਆਂ ਨੂੰ ਪਹਿਲਾਂ ਆਪਣੇ-ਆਪ ਨੂੰ ਆਪਣੇ ਕੁਰਬਾਨੀਆਂ ਭਰੇ ਇਤਿਹਾਸ ਤੇ ਸ਼ਾਨਦਾਰ ਸਭਿਆਚਾਰ ਤੋਂ ਜਾਣੂੰ ਹੋਣ ਦੀ ਲੋੜ ਹੈ। ਫਿਰ ਇਸ ਤੋਂ ਵੀ ਕਿਤੇ ਵੱਧ ਆਪਣੇ ਨੌਜਵਾਨਾਂ ਨੂੰ ਵਧੀਆ ਆਚਰਣ ਤੇ ਮਜ਼ਬੂਤ ਸਖਸ਼ੀਅਤੀ ਬੁਨਿਆਦ ਦੇਣ ਦੀ ਅਤਿਅੰਤ ਜ਼ਰੂਰਤ ਹੈ ਕਿਉਂਕਿ ਜੇ ਸਾਡੇ ਭਵਿੱਖ ਦੇ ਸੂਤਰਧਾਰਾਂ ਦੀ ਨੀਂਹ ਹੀ ਕਮਜ਼ੋਰ ਰਹਿ ਗਈ ਤਾਂ ਦੇਸ਼ ਤੇ ਕੌਮ ਦੀ ਆਲੀਸ਼ਾਨ ਰਾਸ਼ਟਰੀ ਇਮਾਰਤ ਦਾ ਕੀ ਬਣੂੰ; ਬੱਸ ਇਹ ਅੱਲਾ-ਵਾਹਿਗੁਰੂ ਹੀ ਜਾਣੇ।

ਪਰ ਇਸ ਸਾਰੇ ਸੰਦਰਭ ਵਿਚ ਲੱਖ ਟਕੇ ਵਰਗੀ ਇਕ ਗੱਲ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਹੈ ਕਿ ਸਾਡੀ ਸੰਸਕ੍ਰਿਤੀ ਤੇ ਸਭਿਆਚਾਰ ਨੂੰ ਜਾਣਨ ਲਈ ਅੱਜ ਦੁਨੀਆਂ ਬੇਤਾਬ ਹੈ। ਸੰਸਾਰ ਭਰ ਦੇ ਲੋਕ ਪੰਜਾਬੀਆਂ ਦੀਆਂ ਕੁਰਬਾਨੀਆਂ ਤੇ ਕਾਰਨਾਮਿਆਂ ਭਰਪੂਰ ਇਤਿਹਾਸ ਅਤੇ ਸਾਡੇ ਸ਼ਾਨਦਾਰ ਸਭਿਆਚਾਰ ਦੀ ਜਾਣਕਾਰੀ ਹਾਸਲ ਕਰਨ ਦੇ ਤਲਬਗਾਰ ਹਨ। ਇਸ ਪ੍ਰਸੰਗ ਵਿਚ ਇਹ ਇਖਲਾਕੀ ਕਮੀ ਬੱਸ ਸਾਡੇ ਆਪਣੇ ਵਿਚ ਹੀ ਹੈ ਕਿ ਅਸੀਂ ਆਪਣੇ ਪੁਰਖਿਆਂ ਦੇ ਜੀਵਨ ਦੀਆਂ ਸਿਫਤਾਂ ਨੂੰ ਪਹਿਲਾਂ ਆਪਣੇ ਜੀਵਨ ਵਿਚ ਨਹੀਂ ਢਾਲ ਸਕੇ ਅਤੇ ਫਿਰ ਉਨ੍ਹਾਂ ਦੇ ਮਹਾਨ ਫਲਸਫੇ ਨੂੰ ਦੁਨੀਆਂ ਵਿਚ ਪ੍ਰਚਾਰ ਤੇ ਪ੍ਰਸਾਰ ਦੇ ਮਾਧਿਅਮ ਦੁਆਰਾ ਨਸ਼ਰ ਨਹੀਂ ਕਰ ਸਕੇ। ਜਦੋਂ ਕਿ ਸੱਚਾਈ ਇਹ ਹੈ ਕਿ ਦੁਨੀਆਂ ਸਾਡੇ ਗੁਰੂ ਸਾਹਿਬਾਨ ਦੇ ਫਲਸਫੇ ਤੇ ਸਾਡੇ ਕੁਰਬਾਨੀਆਂ ਭਰੇ ਇਤਿਹਾਸ ਦੀ ਤਲਬਗਾਰ ਹੈ।

ਸੋ! ਆਓ ਅਸੀਂ ਤੁਸੀਂ ਸਭ ਰਲ ਮਿਲ ਕੇ ਅਰਦਾਸ ਕਰੀਏ ਕਿ ਸਾਡੇ 'ਸਰਕਾਰ-ਦਰਬਾਰ' ਕੁੱਝ ਸੋਝੀ-ਸੁਮੱਤ ਦੇ ਘਰ ਆਉਣ ਜਿਹਾ ਤਰਦੱਦ ਕਰਕੇ ਨਿੱਘਰਦੀ ਜਾ ਰਹੀ ਕੌਮ ਤੇ ਸਾਡੇ ਖੁਰਦੇ ਜਾ ਰਹੇ ਸਭਿਆਚਾਰ ਨੂੰ ਠੁੰਮਣਾ-ਸਹਾਰਾ ਦੇਣ ਦਾ ਕੋਈ ਯਤਨ-ਉਪਰਾਲਾ ਕਰਨ। ਸ਼ਾਲਾ! ਸਾਡੇ ਇਸ ਕੌਮੀ ਉੱਦਮ ਵਿਚ ਰੱਬ ਸਾਡਾ ਨਿਗਾਹਬਾਨ ਤੇ ਸਹਾਈ ਹੋਵੇ। ਆਮੀਨ!

±±±±

98140-32009

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

## ਆਜ਼ਾਦੀ

ਅੱਡੀਆਂ ਰਗੜ ਕੇ ਸੜਕਾਂ ਤੇ ਮਰ ਸਕਦੇ,
ਦੱਸੋ ਏਨੀ ਅਜ਼ਾਦੀ ਹੈ ਹੋਰ ਕਿੱਥੇ?
ਹਰ ਬੰਦੇ ਨੂੰ ਚੋਰੀ ਦਾ ਹੱਕ ਹਾਸਿਲ,
ਜਿੰਨੇ ਚੋਰ ਏਥੇ, ਓਨੇ ਚੋਰ ਕਿੱਥੇ?
ਭਗਤ, ਪੀਰ, ਸਿਆਣੇ, ਪਾ ਪਾ ਬਾਣੇ,
ਏਨੀ ਗਿਣਤੀ ਵਿੱਚ ਨੱਚਦੇ ਮੋਰ ਕਿੱਥੇ?
ਸਾਡੇ ਮੁਲਕ ਵਿਵੱਚ ਮਜ਼ਹਬ ਦਾ ਜ਼ੋਰ ਜਿੰਨਾ,
ਓਨਾ ਦੁਨੀਆਂ ਵਿੱਚ ਕੈਲਵੀ ਸ਼ੋਰ ਕਿੱਥੇ?

## ਗਾਲ੍ਹੜ

ਕਬਜ਼ਾ ਰੱਖਾਂ ਤੇ ਕੀਤਾ ਹੈ ਗਾਲੜਾਂ ਨੇ,
ਕੋਈ ਚੜ੍ਹ ਜਾਂਦਾ ਕੋਈ ਲਹਿ ਜਾਂਦਾ।
ਉਹ ਆਖਦਾ ਰੁੱਖ ਦਾ ਮੈਂ ਮਾਲਕ,
ਚੜ੍ਹ ਕੇ ਟੀਸੀ ਤੇ ਜਿਹੜਾ ਹੈ ਬਹਿ ਜਾਂਦਾ।
ਟੋਲੇ, ਕਈ ਟਪੂਸੀਆਂ ਮਾਰ ਤੁਰ ਗਏ,
ਪਾਣੀ ਹੜ੍ਹ ਦਾ ਜਿਸ ਤਰ੍ਹਾਂ ਵਹਿ ਜਾਂਦਾ।
ਪੜ੍ਹਦੇ, ਸੁਣਦੇ ਤੇ ਆਕਲ ਵਿਚਾਰਦੇ ਨੇ,
ਗੱਲ ਕੈਲਵੀ ਮੌਜ ਵਿੱਚ ਕਹਿ ਜਾਂਦਾ।

## ਜੋਕਤੰਤਰ

ਲੋਕਤੰਤਰ ਨਹੀਂ ਹੁਣ ਹੈ ਜੋਕਤੰਤਰ,
ਲੋਕ ਰਾਜ ਦੇ ਖੋਖਲੇ ਹੋਣ ਦਾਅਵੇ।
ਲੁੱਟਦਾ ਪਲੰਘ ਡੱਠਾ ਸਾਡੇ ਸਿਰਾਂ ਉੱਤੇ,
ਏਸ ਪਲੰਘ ਦੇ ਦੋਸਤੋ ਚਾਰ ਪਾਵੇ।
ਰਾਜਨੀਤੀਏ, ਦੂਜੇ ਭ੍ਰਿਸ਼ਟ ਅਫਸਰ,
ਗੁੰਡਾ ਅਨਸਰ ਤੇ ਡੇਰੇਦਾਰ ਬਾਣੇ।
ਬਦਲ ਦੇਂਦੇ ਨਿਜ਼ਾਮ ਨੇ ਲੋਕ ਓਦੋਂ,
ਜਦੋਂ ਕੈਲਵੀ ਉਹਨਾਂ ਨੂੰ ਸਮਝ ਆਵੇ।

## ਗ਼ਰਜ਼ ਦਾ ਨਾਗ

ਗੁਰੂਆਂ, ਪੀਰਾਂ, ਫਕੀਰਾਂ ਦਾ ਦੇਸ਼ ਭਾਰਤ,
ਕਰੀਏ ਕਾਮਨਾ, ਸੁੱਖਾਂ ਦੇ ਨਾਲ ਵੱਸੇ।
ਦੌਲਤ ਮੁਲਕ ਦੀ ਲੁੱਟ ਕੇ ਚੋਰ ਲੈ ਗਏ,
ਸਾਥੋਂ ਖੋਹ ਕੇ ਲੈ ਗਏ ਚਾਰ ਸੱਸੇ।
ਸਿਹਤ, ਸਾਦਗੀ, ਸਹਿਜ, ਸਦਾਚਾਰ ਲੁੱਟੇ,
ਪਾ ਗਲ ਗੁਲਾਮੀ ਦੇ ਯਾਰ ਰੱਸੇ।
ਅੱਖਾਂ ਮੀਟ ਕੇ ਕੈਲਵੀ ਘੂਕ ਸੌਂਦੀ,
ਜਿਹੜੀ ਕੌਮ ਨੂੰ ਗ਼ਰਜ਼ ਦਾ ਨਾਗ ਡੱਸੇ।

## ਸ਼ੈਤਾਨ ਦੀ ਗੱਲ

ਪੂਜਾ ਕਰੀਏ ਭਗਵਾਨ ਦੀ ਲੱਖ ਭਾਵੇਂ,
ਗੱਲ, ਐਪਰ ਸ਼ੈਤਾਨ ਦੀ ਮੰਨਦੇ ਹਾਂ।
ਹੈਂਕੜ ਬਾਜ਼ ਹਾਕਮ ਸਾਨੂੰ ਹਿੱਕਦੇ ਨੇ,
ਗੱਲ ਲੀਡਰ ਬੇਈਮਾਨ ਦੀ ਮੰਨਦੇ ਹਾਂ।
ਅਸਾਂ ਘਰ ਦਾ ਰਾਜ ਬਣਾ ਰੱਖਿਆ,
ਗੱਲ ਕਿਹੜੀ ਵਿਧਾਨ ਦੀ ਮੰਨਦੇ ਹਾਂ?
ਅਸੀਂ ਕੈਲਵੀ ਗ਼ਰਜ਼ ਦੇ ਹਾਂ ਪੁਤਲੇ,
ਗੱਲ ਕਦੋਂ ਗੁਣਵਾਨ ਦੀ ਮੰਨਦੇ ਹਾਂ?

9878381474

# ਪ੍ਰੋ. ਜਸਵੰਤ ਸਿੰਘ ਕੈਲਵੀ
# ਦੇ ਕਾਵਿ-ਸੰਗ੍ਰਹਿ "ਮਹਿਕਾਂ ਦੇ ਤਰਾਨੇ" ਦਾ ਰੀਵਿਊ

*ਪੁਸਤਕ:- ਮਹਿਕਾਂ ਦੇ ਤਰਾਨੇ (ਕਵਿਤਾਵਾਂ)*
*ਕਵੀ:- ਪ੍ਰੋ. ਜਸਵੰਤ ਸਿੰਘ ਕੈਲਵੀ*
*ਪ੍ਰਕਾਸ਼ਨਾ:- ਪੰਜਨਾਦ ਪ੍ਰਕਾਸ਼ਨ ਲਾਂਬੜਾ (ਜਲੰਧਰ)*
*ਕੀਮਤ :- 50/-*

ਪ੍ਰੋ. ਜਸਵੰਤ ਸਿੰਘ ਕੈਲਵੀ ਬਹੁਤ ਹੀ ਅਨੁਭਵੀ ਕਵੀ ਹੈ, ਉਹ ਸਮੇਂ ਦੀ ਤੋਰ ਨੂੰ ਪਹਿਚਾਣਦਾ ਹੈ, ਸਮਾਜ ਦੀ ਹਰ ਰਗ-ਰਗ ਦਾ ਵਾਕਿਫ਼ ਹੈ। ਲਗਭਗ ਦੋ ਦਰਜ਼ਨ ਪੁਸਤਕਾਂ ਨਾਲ ਉਹ ਪੰਜਾਬੀ ਸਾਹਿਤ ਦੇ ਖਜ਼ਾਨੇ ਵਿੱਚ ਵਡੇਰਾ ਹਿੱਸਾ ਪਾ ਚੁੱਕੀ ਹੈ। ਸਮਾਜ ਦੇ ਹਰ ਵਰਗ ਦੀ, ਹਰ ਤਰ੍ਹਾਂ ਦੇ ਦੁੱਖ ਦਰਦ ਦੀ ਪੀੜਾ ਦੇ ਨਾਲ ਸੁੱਖ-ਸਾਂਦ, ਪਿਆਰ-ਮੁਹੱਬਤ ਦਾ ਅਹਿਸਾਸ ਉਹ ਆਪਣੀ ਕਲਮ ਦੀ ਕਸਵੱਟੀ ਤੇ ਪਰਖ ਚੁੱਕਾ ਹੈ। ਹਥਲੀ ਪੁਸਤਕ ਜੋ ਕਿ ਗਭਰੇਟਾਂ ਲਈ ਕਵਿਤਾਵਾਂ ਦੇ ਰੂਪ ਵਿੱਚ 'ਮਹਿਕਾਂ ਦੇ ਤਰਾਨੇ' ਪੇਸ਼ ਕੀਤੀ ਗਈ ਹੈ, ਉਹ ਇੱਕ ਨਵਾਂ ਗੀਤਹੈ, ਨਵਾਂ ਤਰਾਨਾ ਹੈ, ਨਵੀਂ ਤਰਜ਼ ਹੈ, ਨਵੀਂ ਸੋਚ ਹੈ, ਨਵਾਂ ਦਰਦ ਹੈ, ਨਵੀਂ ਪੀੜਾ ਹੈ ਜਿਸ ਵਿੱਚ ਵੱਖ ਵੱਖ ਵਿਸ਼ਿਆਂ ਰਾਹੀਂ, ਕਵਿਤਾਵਾਂ ਦੇ ਇੱਕ ਗੁਲਦਸਤੇ ਦੇ ਰੂਪ ਵਿੱਚ, ਕਿਤੇ ਕਿਤੇ ਚੋਭਵੇਂ ਢੰਗ ਨਾਲ ਤੇ ਖਾਸ ਕਰਕੇ ਬਹੁਤ ਹੀ ਸਲੀਕੇ ਨਾਲ ਆਪਣੇ ਦਿਲ ਦੀ ਗੱਲ ਕਹਿਣ ਵਿੱਚ ਸਫਲਤਾ ਪ੍ਰਾਪਤ ਕੀਤੀ ਹੈ। ਸੱਚ-ਮੁੱਚ ਇਹ ਸਮੇਂ ਦੀ ਲੋੜ ਹੈ, ਸਮੇਂ ਦੇ ਹਾਣ ਦੀ ਸੋਚ ਹੈ ਜਿਸ ਨੂੰ ਵੱਖ ਵੱਖ ਚੋਭਾਂ ਰਾਹੀਂ, ਪਰ ਨਿਸ਼ਾਨੇ ਇਕ ਲਈ ਬਹੁਤ ਹੀ ਸਫਾਈ ਨਾਲ ਆਪਣੀ ਗੱਲ ਕਹਿਣ ਦੀ ਦਲੇਰੀ ਕੀਤੀ ਹੈ, ਜੇਰਾ ਕੀਤਾ ਹੈ।

ਬਹੁ-ਪੱਖੀ ਸੋਚ ਦੇ ਮਾਲਕ ਦੇ ਸੁਹਿਰਦ ਕਵੀ ਪ੍ਰੋ: ਕੈਲਵੀ ਦਾ ਇਹ ਕਾਵਿ ਸੰਗ੍ਰਹਿ ਨੌਜੁਆਨ ਪੀੜ੍ਹੀ ਨੂੰ ਸਮਾਜਕ, ਸਭਿਆਚਾਰਕ, ਧਾਰਮਿਕ ਤੇ ਰਾਜਨੀਤਕ ਵਿਸ਼ਿਆਂ ਦੇ ਹਾਲਾਤਾਂ ਤੋਂ ਜਾਣੂ ਕਰਵਾਕੇ ਇੱਕ ਨਵੀਂ ਸੋਚ ਸਿਰਜਣ ਲਈ ਤਿਆਰ ਹੋਣ ਦਾ ਸ਼ੰਦੇਸ਼ਾ ਦਿੰਦਾ ਹੈ। ਉਹ ਆਪਣੇ ਵਿਰਸੇ ਤੇ ਪਿਛੋਕੜ ਸਬੰਧੀ ਬਹੁਤ ਗੰਭੀਰ ਹੈ। ਇਸ ਲਈ ਵਾਰ-ਵਾਰ ਸ਼ਹੀਦਾਂ, ਖਾਸ ਕਰਕੇ ਭਗਤ ਸਿੰਘ ਦੀ ਮਹਾਨ ਕੁਰਬਾਨੀ ਦਾ ਵਾਸਤਾ ਪਾਕੇ ਗਭਰੂਆਂ ਦੇ ਹਿਰਦਿਆਂ ਨੂੰ ਝੰਜੋੜਦਾ ਹੈ।

ਮਿਲੀ ਨਹੀਂ ਆਜ਼ਾਦੀ ਇਹ ਦਾਨ ਅੰਦਰ,
ਇਹਦੇ ਵਾਸਤੇ ਸਿਰਾਂ ਦੇ ਦਾਨ ਹੋਏ।
ਰਾਜਗੁਰੂ, ਸੁਖਦੇਵ ਤੇ ਭਗਤ ਸਿੰਘ ਜਹੇ,
ਸੂਰੇ ਦੇਸ਼ ਦੇ ਕਈ ਕੁਰਬਾਨ ਹੋਏ।

ਭਗਤ ਸਿੰਘ ਸਰਾਭੇ ਜੇਹੇ ਸੂਰਬੀਰਾਂ,
ਲੈਕੇ ਆਂਦੀ ਸੀ ਇਹ ਸੌਗਾਤ ਯਾਰੋ।
ਲਈ 'ਜਸ' ਆਜ਼ਾਦੀ ਇਹ ਖੂਨ ਦੇ ਕੇ,
ਐਵੇਂ ਆਈ ਨਹੀਂ ਇਹ ਪ੍ਰਭਾਤ ਯਾਰੋ।

ਜਿਹੜੀ ਰੱਖਦੀ ਯਾਦ ਸ਼ਹਾਦਤਾਂ ਨੂੰ,
ਓਸ ਕੌਮ ਦਾ ਜੱਗ ਵਿੱਚ ਮਾਣ ਹੋਏ।

ਅੱਜ ਦੇ ਹਰ ਗਭਰੀਟ ਦੇ ਦਿਲ ਦੀਆਂ ਜਾਨਣ ਵਾਲਾ, ਅਮਲੀ ਰੂਪ ਵਿੱਚ ਭਗਤ ਸਿੰਘ ਦੀ ਸੋਚ ਅਪਨਾਉਣ ਲਈ ਤਿਆਰ ਕਰਨ ਦਾ ਹੰਭਲਾ ਮਾਰ ਰਿਹਾ ਹੈ। ਪੁਰਾਣੇ ਪੰਜਾਬ ਦੀ ਸ਼ਾਨ ਸ਼ੌਕਤ ਦੀ ਗਲ ਕਰਦਿਆਂ ਬਹੁਤ ਹੀ ਮਿਲਾਪੜੇ ਲਹਿਜੇ ਵਿੱਚ ਪ੍ਰਸ਼ਨ ਕਰਦਾ ਹੈ:-

ਪੰਜ ਆਬ ਦੀ ਆਬ ਬੇਆਬ ਹੋਈ,
ਮਿਠੀ ਮਾਖਿਓਂ ਗਈ ਜ਼ਬਾਨ ਕਿਥੇ?
ਮੁਗਦਰ ਫੇਰਦੇ, ਸੀਨੇ ਪਹਾੜ ਵਰਗੇ,
ਪਿੰਡੇ ਲਿਸ਼ਕਦੇ ਗਏ ਜੁਆਨ ਕਿੱਥੇ?
ਜ਼ਰਦੇ, ਭੁੱਕੀਆਂ ਦੇਹਾਂ ਨੂੰ ਗਾਲਿਆਂ ਏ,
ਸੁੱਕੇ ਪਿੰਜਰਾਂ 'ਚੋਂ ਉੱਡੀ ਜਾਨ ਕਿੱਥੇ?
ਘੋਲ ਕੁਸ਼ਤੀਆਂ, ਸੌਚੀਆਂ ਰੁਲ ਗਈਆਂ,
ਹੋਣ ਮੱਲਾਂ ਦੇ ਦੰਗਲ ਘਮਸਾਨ ਕਿੱਥੇ?
ਸਭਿਆਚਾਰ ਦੇ ਨਾਂ ਤੇ ਅਸ਼ਲੀਲਤਾ ਏ,

ਨਾਮ, ਦਾਨ ਤੇ ਗਿਆ ਇਸ਼ਨਾਨ ਕਿੱਥੇ?
ਪੁੱਛਾਂ, ਅੱਜ ਮੈਂ ਸਤਲੁਜ ਦੇ ਪਾਣੀਆਂ ਨੂੰ,
ਬਾਈ ਮੇਰੇ ਪੰਜਾਬ ਦੀ ਸ਼ਾਨ ਕਿੱਥੇ?
ਗੋਬਿੰਦ ਗੁਰੂ ਨੇ ਖਾਲਸਾ ਸਾਜਿਆ ਸੀ,
ਰਹਿਤ ਬਹਿਤ ਨੇ ਸਭ ਸਰਦਾਰ ਭੁੱਲੇ।
ਧੀਆਂ ਮਾਰਦੇ, ਕੁੱਖਾਂ ਵਿੱਚ ਕਤਲ ਕਰਦੇ,
ਮਾਵਾਂ ਭੈਣਾਂ ਦਾ ਰਿਹਾ ਸਨਮਾਨ ਕਿੱਥੇ?

ਸਮਾਜਿਕ ਤੇ ਰਾਜਨੀਤਕ ਕਦਰਾਂ ਕੀਮਤਾਂ ਦੇ ਡਿਗ ਰਹੇ ਮਿਆਰ ਪ੍ਰਤੀ ਫਿਕਰਮੰਦੀ ਵਿੱਚ ਬੜੀ ਸ਼ਪਸ਼ਟਤਾ ਨਾਲ ਇਸ ਤਰ੍ਹਾਂ ਬਿਆਨ ਕਰਦਾ ਹੈ:-

ਫੁੱਟ ਫੁੱਟ ਭਰ ਚੜ੍ਹੀ ਹੈ ਫੁੱਟ ਏਥੇ,
ਬੀਜ ਏਕੇ ਦਾ ਕਿਸ ਤਰ੍ਹਾਂ ਫੁੱਟ ਸਕਦਾ?
ਅਸੀਂ ਘਰ ਦੀਆਂ ਢਾਹ ਰਹੇ ਆਪ ਕੰਧਾਂ,
ਚੋਰ ਕੋਈ ਵੀ ਆਣ ਕੇ ਲੁੱਟ ਸਕਦਾ।
ਸਿਰ ਚੁੱਕ ਰਿਹਾ ਅਤਿਵਾਦ ਏਥੇ,
ਸਾਡੇ ਆਪਣੇ ਵਿੱਚ ਕਮਜ਼ੋਰੀਆਂ ਨੇ।

ਸਾਡੇ ਤੰਤਰ ਨੂੰ ਹੈ ਅਧਰੰਗ ਹੋਇਆ,
ਇਦ੍ਹੇ ਵਿੱਚ ਹੁਣ ਸੌ ਸੌ ਮੋਰੀਆਂ ਨੇ।
ਧਰਮ, ਮਜ਼ਹਬ ਤੇ ਜਾਤ ਦੇ ਨਾਂ ਉੱਤੇ,
ਖੜਾ ਕੋਈ ਵੀ ਕਰ ਹੈ ਗੁੱਟ ਸਕਦਾ।
ਸਮੇਂ ਸਿਰ ਨਾ ਜਾਗਿਆ ਕੈਲਵੀ ਜੇ।
ਤੇਰੀ ਸ਼ਾਨ ਦਾ ਕਿਲ੍ਹਾ ਹੈ ਟੁੱਟ ਸਕਦਾ।

ਦਮ ਤੋੜ ਹੈ ਰਿਹਾ ਇਨਸਾਫ ਏਥੇ,
ਭ੍ਰਿਸ਼ਟਾਚਾਰ ਦੇ ਸੱਪ ਨੇ ਡੰਗਿਆ ਹੈ।

ਇਹ ਆਮ ਚਰਚਾ ਹੋਣ ਲੱਗ ਪਈ ਹੈ ਕਿ ਪੰਜਾਬ ਵਿੱਚ ਹੁਣ ਨਸ਼ਿਆਂ ਦਾ ਛੇਵਾਂ ਦਰਿਆ ਵੱਗ ਰਿਹਾ ਹੈ। ਨੌਜੁਆਨ ਇਸ ਵਿੱਚ ਖੂਬ ਗੋਤੇ ਲਾ ਰਹੇ ਹਨ। ਭਾਵ ਨਸ਼ਿਆਂ ਨੇ ਗਭਰੂ ਬਰਬਾਦ ਕਰ ਦਿੱਤੇ ਹਨ:-

ਚੰਗਾ ਭਲਾ ਆਦਮੀ ਜਦ ਬਣੇ ਸ਼ਰਾਬੀ।
ਮਾਰੇ ਥਾਂ ਥਾਂ ਯਭਲੀਆਂ ਤੇ ਕਰੇ ਖਰਾਬੀ।
ਤਾਲਾ ਮਾਰੇ ਅਕਲ ਨੂੰ, ਖੂਹ ਸੁੱਟੇ ਚਾਬੀ।
ਨਸ਼ਿਆਂ ਦੇ ਜੋ ਹੋਵਣ ਆਦੀ,
ਨਾ ਜਿਉਂਦੇ ਨਾ ਮਰਦੇ।
ਜਿਉਂ ਲਕੜੀ ਨੂੰ ਘੁਣ ਖਾ ਜਾਵੇ,
ਰੋਗ, ਦੇਹੀ ਨੂੰ ਹਰਦੇ।
ਭੰਗ, ਅਫੀਮ, ਚਰਸ ਤੇ ਡੋਡੇ,
ਸਾਰੇ ਹੀ ਨੇ ਮਾੜੇ।
ਬੋਤਲ ਦੇ ਵਿੱਚ ਡੁੱਬ ਡੁੱਬ ਮੋਏ,
ਕਈ ਜ਼ਿੰਦਗੀ ਦੇ ਲਾੜੇ।

ਇਸੇ ਤਰ੍ਹਾਂ ਨੌਜੁਆਨ ਪੀੜ੍ਹੀ ਲਈ ਹੋਰ ਸੰਦੇਸ਼ ਦਿੱਤੇ ਹਨ, ਪੰਜਾਬੀ ਬੋਲੀ ਦੀ ਮਹਾਨਤਾ, ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਬਹੁ ਪੱਖੀ ਸ਼ਖਸ਼ੀਅਤ, ਵਿਸਾਖੀ ਦੀ ਮਹਾਨਤਾ ਆਦਿ। ਇਸ ਵਿੱਚ ਕੋਈ ਅੱਤਕਥਨੀ ਨਹੀਂ ਹੋਵੇਗੀ, ਜੇ ਇਹ ਕਹਿ ਲਿਆ ਜਾਵੇ ਕਿ 'ਮਹਿਕਾਂ ਦੇ ਤਰਾਨੇ' ਜਿਥੇ ਪੰਜਾਬੀ ਸਾਹਿਤ ਨੂੰ ਅਮੀਰ ਕਰੇਗਾ ਉਥੇ ਨੌਜੁਆਨ ਵਰਗ ਨੂੰ ਸਹੀ ਸੇਧ ਦੇਣ ਵਿੱਚ ਸਫਲ ਹੋਵੇਗਾ

++++

ਸਫਾ 12 ਦਾ ਬਾਕੀ

ਸਾਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਅਕਾਲ ਪੁਰਖ ਚਾਹੁੰਦਾ ਹੈ ਕਿ ਉਸਦਾ ਨਾਮ ਜਪਿਆ ਜਾਵੇ, ਬਿਨ੍ਹਾਂ ਕਿਸੇ ਭੇਦ ਭਾਵ ਦੇ ਸੰਗਤ ਦੀ ਸੇਵਾ ਕੀਤੀ ਜਾਵੇ ਅਤੇ ਲੰਗਰ ਸਾਰਿਆਂ ਨੂੰ ਬਰਾਬਰ ਵਰਤਾਇਆ ਜਾਵੇ। ਪ੍ਰਮਾਤਮਾ ਬਾਹਰੀ ਦਿਖਾਵੇ ਨੂੰ ਨਹੀਂ ਮੰਨਦਾ। ਜੇ ਕੋਈ ਵੱਡੀ ਪੱਗ ਬੰਨ੍ਹ ਲਵੇ, ਤਿੰਨ ਫੁੱਟ ਲੰਮੀ ਤਲਵਾਰ ਧਾਰਨ ਕਰ ਲਵੇ ਤੇ ਮੋਟਾ ਕੜਾ ਪਾ ਲਵੇ ਪਰ ਤਨ, ਮਨ ਤੇ ਵਿਚਾਰ ਪਵਿੱਤਰ ਨਾ ਹੋਣ ਤਾਂ ਅਸੀਂ ਉਸ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਕਰ ਸਕਦੇ। ਸੋ ਮੈਂ ਤਾਂ ਸਮੂਹ ਸਿੱਖ ਬੀਬੀਆਂ ਤੇ ਭਰਾਵਾਂ ਨੂੰ ਤਾਕੀਦ ਕਰਾਂਗੀ ਕਿ ਸਿਰਫ ਤੇ ਸਿਰਫ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਕੇ ਉਸ ਦੀਆਂ ਸਿਖਿਆਵਾਂ ਤੇ ਚਲਣ ਦੀ ਕੋਸ਼ਿਸ਼ ਕੀਤੀ ਜਾਵੇ। ਸਿੱਖ ਰਹਿਤ ਮਰਿਆਦਾ ਦੇ ਅਨੁਸਾਰ ਚਲਣ ਦਾ ਯਤਨ ਕੀਤਾ ਜਾਵੇ।

++++

# ਸਮੁੱਚੇ ਭਾਰਤ ਨੂੰ ਸਿੱਖਾਂ ਦੀ ਦੇਣ

*ਸੰਪੂਰਨ ਸਿੰਘ*

ਬੰਦਾ ਸਿੰਘ ਬਹਾਦਰ ਤੋ ਬਾਅਦ ਦਾ ਪੰਜਾਹ ਸਾਲਾਂ ਦਾ ਸਮਾਂ (1716—1765) ਮੁਗਲਾਂ, ਇਸਾਈਆਂ ਅਤੇ ਦੁਰਾਨੀਆਂ ਦੇ ਝਖੜਾਂ ਦੇ ਵਿਰੁੱਧ ਪੰਜਾਬੀਆਂ ਦੇ ਲਗਾਤਾਰ ਘੋਲ ਦਾ ਸਮਾਂ ਹੈ। ਜਿਸ ਵਿੱਚ ਨਾ ਕੇਵਲ ਸਿੱਖਾਂ ਨੂੰ ਆਪਣੀ ਹਸਤੀ ਨੂੰ ਕਾਇਮ ਰੱਖਣ ਲਈ ਜਾਨਾਂ ਹਲੂਣਨੀਆਂ ਪਈਆਂ ਬਲਕਿ ਆਪਣੇ ਦ੍ਹੂ ਉੱਤੇ ਆਪ ਰਾਜ ਕਰਨ ਦੇ ਹੱਕ ਨੂੰ ਕਾਇਮ ਰੱਖਣ ਲਈ ਬੜੀ ਲੰਬੀ ਅਤੇ ਡਟਵੀ ਜਦੋ—ਜਹਿਦ ਕਰਨੀ ਪਈ। ਬਾਦਸ਼ਾਹ ਬਹਾਦਰ ਸ਼ਾਹ ਨੇ ਸੰਨ 1710 ਵਿੱਚ ਸਿੱਖਾਂ ਦੇ ਖੁੱਲੇ ਕਤਲੇਆਮ ਦੇ ਹੁਕਮ ਜਾਰੀ ਕਰ ਦਿੱਤੇ ਸਨ। ਉਸ ਦੀ ਮੌਤ ਤੋ ਬਾਅਦ ਸੰਨ 1716 ਵਿੱਚ ਬਾਦਸ਼ਾਹ ਫਰਖ ਸਿਆਰ ਨੇ ਇਸ ਹੁਕਮ ਨੂੰ ਫਿਰ ਦੁਹਰਾ ਦਿੱਤਾ ਕਿ (ਹਰ ਜਾ ਕਿ ਈ ਫਿਰਕਾ ਰਾ ਯਾਬਦ, ਬਿ—ਤਅੱਮਲ ਬਿ—ਕੁਸੇ ਦ) ਕਿ ਕਿਧਰੇ ਵੀ ਇਸ ਪ੍ਰੰਥ ਦੇ ਲੋਕ ਮਿਲ ਜਾਣ, ਬਿਨਾਂ ਝਿਜਕ ਮਾਰ ਦਿਉ।ਇਸ ਨਾਲ ਮੁਲਖਾਈਆਂ ਭੀ ਸਿੱਖਾਂ ਦੇ ਮਗਰ ਪੈ ਗਿਆ।

1719 ਵਿੱਚ ਫਰਖਸਿਆਰ ਦੀ ਮੌਤ ਤੋਂ ਬਾਅਦ ਕੁਝ ਚਿਰ ਲਈ ਕਤਲਾਂ ਦੀ ਇਹ ਤੇਜ਼ੀ ਮੱਠੀ ਪੈ ਗਈ, ਪਰ ਸੰਨ 1726 ਈਸਵੀ ਵਿੱਚ ਸਮਦਖਾਨ ਦੀ ਬਦਲੀ ਮੁਲਤਾਨ ਹੋ ਗਈ ਅਤੇ ਉਸ ਦੀ ਥਾਂ ਉਸ ਦਾ ਪੁੱਤਰ ਜਕਰੀਆ ਖਾਨ ਹਾਕਮ ਬਣਿਆ ਅਤੇ ਉਸ ਨੇ ਸਿੱਖਾਂ ਨੂੰ ਮੂਲੋ ਮੁਕਾ ਦੇਣ ਲਈ ਇਲਾਕੇ ਵਿੱਚ ਗਸ਼ਤੀ ਫੌਜਾਂ ਭੇਜਣਾ ਸ਼ੁਰੂ ਕਰ ਦਿੱਤੀਆਂ। ਹੁਣ ਹਜਾਰਾਂ ਦੀ ਗਿਣਤੀ ਵਿੱਚ ਫੜੇ ਹੋਏ ਸਿੱਖ ਰੋਜ ਲਾਹੌਰ ਲਿਆਂਦੇ ਜਾਂਦੇ ਤ੍ਰੇ ਉਨ੍ਹਾਂ ਨੂੰ ਅਨੇਕਾਂ ਤਰ੍ਹਾਂ ਦੇ ਤਸੀਹੇ ਦੇ ਕੇ ਸ਼ਹਿਰ ਦੇ ਬਾਜਾਰ ਵਿੱਚ ਹੀ ਕਤਲ ਕੀਤਾ ਜਾਂਦਾ ਤਾਂ ਜੋ ਦਹਿਸ਼ਤ ਬਣੀ ਰਹੇ। ਇਸ ਹਾਲਤ ਵਿੱਚ ਸਿੱਖਾਂ ਦਾ ਪਿੰਡਾਂ ਵਿੱਚ (ਖਾਸ ਕਰਕੇ ਲਾਹੌਰ ਦੇ ਆਲੇ ਦੁਆਲੇ ਮਾਝੇ ਦੇ ਪਿੰਡਾਂ ਵਿਚ) ਰਹਿਣਾ ਔਖਾ ਹੋ ਗਿਆ ਅਤੇ ਅਤਿ ਦੀ ਲਾਚਾਰੀ ਦੀ ਹਾਲਾਤ ਵਿੱਚ ਉਹ ਦਿਨ ਕੱਟਣ ਲਈ ਆਨੰਦਪੁਰ ਦੀਆਂ ਪਹਾੜੀਆਂ ਅਤੇ ਲੱਖੀ ਦੇ ਜੰਗਲ ਵਿੱਚ ਜਾ ਵੜੇ ਅਤੇ ਚੰਗੇ ਦਿਨਾਂ ਦੀ ਉਡੀਕ ਕਰਨ ਲੱਗ ਪਏ। ਇਨ੍ਹਾਂ ਸਿੰਘਾਂ ਦੀਆਂ ਗੁਪਤ ਮੀਟਿੰਗਾਂ ਹੁੰਦੀਆਂ ਸਨ, ਤੇ ਇਹ ਆਪਣੇ ਪ੍ਰਣ ਨੂੰ ਦੁਹਰਾਉਂਦੇ ਸਨ ਕਿ ਅਸੀ ਕੇਸਾਂ ਨਾਲ ਹੀ ਆਪਣੀ ਜਾਨ ਦੇ ਦੇਣ ਨੂੰ ਤਰਜੀਹ ਦੇਵਾਗੇ ਪਰ ਸਿੱਖੀ ਸਿਦਕ ਨੂੰ ਨਹੀ ਤਿਆਗਾਂਗੇ।' ਇਨ੍ਹਾਂ ਦੇ ਉਸ ਵਕਤ ਦੇ ਲੀਡਰ ਇਨ੍ਹਾਂ ਨੂੰ ਉਤਸ਼ਾਹਿਤ ਰੱਖਦੇ ਸਨ ਤੇ ਉਹ ਲੀਡਰ ਆਪਣੇ ਜੀਵਨ ਨੂੰ ਉੱਚਾ ਸੁੱਚਾ ਰੱਖਦੇ ਤੇ ਸਦਾ ਪੰਥ ਦੇ ਤਾਬਿਆਦਾਰ ਰਹਿੰਦੇ।

1739 ਵਿੱਚ ਨਾਦਰ ਸ਼ਾਹ ਨੇ ਆ ਕੇ ਹਿੰਦੁਸਤਾਨ ਉੱਤੇ ਧਾਵਾ ਬੋਲਿਆ ਅਤੇ ਦਿੱਲੀ ਨੂੰ ਲੁੱਟ ਕਰੋੜਾਂ ਦੀ ਦੌਲਤ ਅਤੇ ਮਾਲ ਲੈ ਕੇ ਈਰਾਨ ਨੂੰ ਮੁੜ ਰਿਹਾ ਸੀ ਕਿ ਸਿਵਾਲਕ ਦੀਆਂ ਪਹਾੜੀਆਂ ਵਿੱਚ ਬੈਠੇ ਸਿੰਘਾਂ ਨੂੰ ਮੌਕਾ ਮਿਲ ਗਿਆ। ਉਨ੍ਹਾਂ ਨੇ ਛਾਪੇ ਮਾਰ ਕੇ ਈਰਾਨ ਨੂੰ ਜਾ ਰਹੀ ਹਿੰਦੁਸਤਾਨ ਦੀ ਦੌਲਤ ਦਾ ਕੁਝ ਹਿੱਸਾ ਅਤੇ ਔਰਤਾਂ ਤੇ ਬੱਚਿਆਂ ਨੂੰ ਆਜ਼ਾਦ ਕਰਾ ਲਿਆ। ਸਿੰਘਾਂ ਦੀ ਦਲੇਰੀ ਦੇਖ ਦੇ ਨਾਦਰ ਸ਼ਾਹ ਝੁੰਝਲਾ ਉਠਿਆ, ਪਰ ਉਹ ਕਰ ਕੁਝ ਨਹੀ ਸੀ ਸਕਦਾ। ਸਿੰਘ ਕਦੀ ਅੱਗੇ ਕਦੀ ਪਿਛੇ ਅਤੇ ਕਦੀ ਵਿਚਕਾਰ ਆ ਛਾਪਾ ਮਾਰਦੇ ਅਤੇ ਈਰਾਨੀਆਂ ਦੇ ਸੁਚੇਤ ਹੋਣ ਤੋ ਪਹਿਲਾਂ ਹੀ ਚੁੰਗੀਆਂ ਮਾਰਦੇ ਖਡਾਂ ਵਲ ਨੂੰ ਨਿਕਲ ਜਾਂਦੇ ਤੇ ਨਾਦਰ ਸ਼ਾਹ ਦੇਖਦਾ ਰਹਿ ਜਾਂਦਾ। ਛਿਥੇ ਪਏ ਨਾਦਰ ਸ਼ਾਹ ਨੇ ਲਾਹੌਰ ਦੇ ਸੂਬੇਦਾਰ ਜਕਰੀਆ ਖਾਨ ਨੂੰ ਪੁੱਛਿਆ ਕਿ ਇਹ ਕੌਣ ਹਨ, ਜਿਨ੍ਹਾਂ ਨੇ ਮੇਰਾ ਵੀ ਮਾਲ ਲੁੱਟ ਖਾਧਾ ਹੈ। ਮੈਨੂੰ ਇੰਨ੍ਹਾਂ ਦਾ ਥਾਂ ਟਿਕਾਣਾ ਦੱਸੋ ਤਾਂਕਿ ਮੈ ਇਨ੍ਹਾਂ ਦੀ ਸੁਆਹ ਉੱਡਾ ਦਿਆਂ ਅਤੇ ਇਨ੍ਹਾਂ ਦਾ ਨਾਉ ਨਿਸ਼ਾਨ ਹੀ ਮਿਟਾ ਦਿਆਂ।

ਜਕਰੀਆ ਖਾਨ ਨੇ ਜਵਾਬ ਦਿੱਤਾ ਕਿ ਇਹ ਇੱਕ

ਹਿੰਦੂਆਂ ਅਤੇ ਮੁਸਲਮਾਨਾਂ ਤੋਂ ਨਿਕਲੇ ਹੀ ਸਿੱਖ ਮਜ਼ਹਬ ਦੇ ਪੈਰੋਕਾਰ ਹਨ। ਜੰਗਲ ਇਨ੍ਹਾਂ ਦਾ ਮੁਲਕ ਹੈ ਅਤੇ ਘੋੜਿਆਂ ਦੀਆਂ ਕਾਠੀਆਂ ਇਨ੍ਹਾਂ ਦੇ ਘਰ। ਇਹ ਖੜੇ ਹੀ ਸੌਂਦੇ ਹਨ ਅਤੇ ਤੁਰਦੇ ਤੁਰਦੇ ਖਾਂਦੇ ਹਨ। ਲੂਣ ਅਤੇ ਘਿਉ ਦਾ ਸੁਆਦ ਨਹੀ ਜਾਣਦੇ ਨਾ ਹਾੜ ਨੂੰ ਪਾਣੀ ਟੋਲਦੇ ਹਨ, ਨਾ ਸਿਆਲ ਨੂੰ ਸੇਕਣ ਲਈ ਅੱਗ। ਅਸੀ ਇਨ੍ਹਾਂ ਨੂੰ ਦੁੱਖ ਦੇ ਦੇ ਕੇ ਮਾਰਦੇ ਹਾਂ, ਪਰ ਇਹ ਉਸ ਨੂੰ ਸੁੱਖ ਕਰਕੇ ਮੰਨਦੇ ਹਨ। ਇਕਲਾ ਇਕਲਾ ਸੌ__ਸੌ ਨਾਲ ਲੜਨ ਨੂੰ ਤਿਆਰ ਹੋ ਜਾਂਦਾ ਹੈ, ਇਹ ਮੌਤ ਤੋਂ ਉੱਕਾ ਹੀ ਨਹੀ ਡਰਦੇ। ਅਸੀ ਇਨ੍ਹਾਂ ਨੂੰ ਮਾਰ ਮਾਰ ਕੇ ਥੱਕ ਗਏ ਹਾਂ, ਪਰ ਇਹ ਦਿਨ ਦੂਣੀ ਰਾਤ ਚੋਗਣੀ ਤਰੱਕੀ ਕਰੀ ਜਾ ਰਹੇ ਹਨ੍

ਇਹ ਸੁਣ ਕੇ ਨਾਦਰ ਸ਼ਾਹ ਨੇ ਪੁਛਿਆ ਇਹ ਉੱਮਤ ਕਿਸ ਪੀਰ ਦੀ ਹੈ? ਜਕਰੀਆ ਖਾਨ ਨੇ ਸਿੱਖਾਂ ਦੀ ਉਤਪਤੀ ਦਾ ਹਾਲ ਦੱਸਦੇ ਹੋਏ ਕਿਹਾ ਕਿ ਇਨ੍ਹਾਂ ਦਾ ਮੁਰੱਦ ਬਾਬਾ ਨਾਨਕ ਇੱਕ ਕਰਾਮਾਤੀ ਫਕੀਰ ਸੀ। ਉਸ ਦੇ ਜਾਨ੍ਹੀਨ ਪੰਜਵੇ ਗੁਰੂ ਅਰਜਨ ਨੂੰ ਜਹਾਂਗੀਰ ਬਾਦਸ਼ਾਹ ਨੇ ਅਤੇ ਨੌਵੇ ਗੁਰੂ ਤੇਗ ਬਹਾਦਰ ਨੂੰ ਔਰੰਗਜੇਬ ਨੇ ਕਤਲ ਕਰਵਾ ਦਿੱਤਾ ਸੀ। ਇਨ੍ਹਾਂ ਦੇ ਦਸਵੇ ਪੀਰ ਦੇ ਦੋ ਪੁੱਤਰ ਲੜਾਈ ਵਿੱਚ ਮਾਰੇ ਗਏ ਅਤੇ ਦੋ ਸਰਹਿੰਦ ਦੇ ਹਾਕਮ ਨੇ ਬਿਹ ਕਰਵਾ ਦਿੱਤੇ ਸਨ। ਇਨ੍ਹਾਂ ਦੇ ਇੱਕ ਵੱਡੇ ਆਗੂ ਬੰਦਾ ਬਹਾਦਰ ਨੂੰ ਫਰਖ਼ ਸਿਆਰ ਨੇ ਦਿੱਲੀ ਵਿੱਚ ਮਰਵਾ ਦਿੱਤਾ ਸੀ ਅਤੇ ਅਨੇਕਾਂ ਹੀ ਸਿੱਖ ਅਸਾਂ ਪਕੜ ਪਕੜ ਕੇ ਮਾਰੇ ਹਨ, ਪਰ ਇਹ ਵਧਦੇ ਹੀ ਜਾਂਦੇ ਹਨ੍ ਇਹ ਸੁਣ ਕੇ ਨਾਦਰ ਸ਼ਾਹ ਦਾ ਚਿਹਰਾ ਗੰਭੀਰ ਹੋ ਗਿਆ। ਉਹ ਨਾਨਕ ਦਾ ਨਾਮ ਲੈਣ ਵਾਲਿਆਂ ਬਾਰੇ ਕਾਫੀ ਜਾਣਕਾਰੀ ਰੱਖਦਾ ਸੀ।

ਪੁਰਤਗਾਲ ਅਤੇ ਈਰਾਨ ਦੋਵੇ ਨੇੜੇ ਹੀ ਹਨ। ਨਾਦਰ ਸ਼ਾਹ ਈਰਾਨ ਤੋਂ ਆਇਆ ਸੀ। ਪੁਰਤਗਾਲ ਤੋ ਵਾਸ ਕੋ ਡੀ ਗਾਮਾ ਹਿੰਦੁਸਤਾਨ ਅਕਬਰ ਦੇ ਸਮੇ ਵਿੱਚ ਆਇਆ ਸੀ। ਉਸ ਵਕਤ ਤੋਂ ਹੀ ਪੁਰਤਗਾਲ ਦੀ ਸਰਕਾਰ ਦਾ ਨੁਮਾਇੰਦਾ ਮੁਗਲ ਦਰਬਾਰ ਵਿੱਚ ਰਹਿੰਦਾ ਸੀ। ਜਹਾਂਗੀਰ ਨੇ ਸੰਨ 1606 ਈਸਵੀ ਵਿੱਚ ਜਦ ਪੰਜਵੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਦਿੱਤਾ, ਤਾਂ ਇਹ ਖਬਰ ਪੁਰਤਗਾਲ ਦੀ ਰਾਜਧਾਨੀ ਲਿਸਬਨੋ ਦੀਆਂ ਅਖਬਾਰਾਂ ਵਿੱਚ ਛੱਪੀ ਤੇ ਇਸ ਗੱਲ ਦੀ ਚਰਚਾ ਈਰਾਨੀ ਲੋਕਾਂ ਵਿੱਚ ਆਮ ਸੀ। (ਛਾਪਾਖਾਨਾ ਤੇ ਅਖਬਾਰਾਂ ਛਪਣੀਆਂ ਸਤਾਰਵੀ ਸਦੀ ਵਿੱਚ ਸੁਰੂ ਹੋ ਚੁੱਕੀਆਂ ਸਨ।) ਲਿਸਬਨ ਵਿੱਚ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਖਬਰ ਛਪਣ ਦੀ ਪੁਟੀ ਡਾ. ਵਜੀਰ ਸਿੰਘ ਜੀ ਨੇ ਆਪਣੀ ਪੁਸਤਕ`ਗੁਰੂ ਅਰਜਨ ਦੇਵ ਜੀ ਵਿੱਚ ਕੀਤੀ ਹੈ। (ਡਾ. ਵਜੀਰ ਸਿੰਘ ਜੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸੁਗਰਕਿਤਤਰਗ ਅਤੇ ਹੈੱਡ ਆਫ਼ ਰਿਲੀਜਿਅਸ ਸਟੱਡੀਜ ਰਹਿ ਚੁੱਕੇ ਹਨ ਅਤੇ ਹੁਣ ਉਹ ਸੇਵਾ ਮੁਕਤ ਹੋ ਚੁੱਕੇ ਹਨ।) ਬਾਦਸ਼ਾਹ ਨਾਦਰ ਸ਼ਾਹ ਧਰਮ ਪਰਿਵਰਤਨ ਦੇ ਖਿਲਾਫ਼ ਸੀ। ਕਈ ਇਤਿਹਾਸਕਾਰ ਆਪ ਨੂੰ ਝਜ਼ਜਵ੍ਰਗਖ ਭਕਅਜਚਤ ਕਹਿੰਦੇ ਹਨ ਅਤੇ ਕਈ ਹੋਰ ਉਨ੍ਹਾਂ ਦੀ ਤੁਲਨਾ ਸਕੰਦਰੇ ਆਜ਼ਮ ਨਿਪੋਲੀਅਨ ਨਾਲ ਕਰਦੇ ਹਨ। ਨਾਦਰ ਸ਼ਾਹ ਆਪਣੇ ਦਰਬਾਰ ਵਿੱਚ ਕਹਿੰਦਾ ਹੁੰਦਾ ਸੀ ਕਿ ਇੱਕ ਕਾਮਯਾਬ ਸ਼ਾਸ਼ਕ ਦਾ ਫਰਜ ਹੁੰਦਾ ਹੈ ਕਿ ਉਹ ਆਮ ਪਰਜਾ ਦੇ ਧਾਰਮਕ ਮਾਮਲਿਆਂ ਵਿੱਚ ਦਖਲ ਨਾ ਦੇਵੇ। ਉਸਦੇ ਆਪਣੇ ਵਤਨ ਈਰਾਨ ਦੇ ਲੋਕਾਂ ਨੂੰ ਇਹ ਪਤਾ ਨਹੀ ਸੀ ਕਿ ਨਾਦਰ ਸ਼ਾਹ ਸ਼ੀਆ ਜਾਂ ਸੁਨੀ ਮੁਸਲਮਾਨ ਹੈ ਜਾਂ ਦੋਹਾਂ ਵਿੱਚੋ ਕੋਈ ਵੀ ਨਹੀ ਸੀ। ਉਸਨੇ ਜਕਰੀਆ ਖਾਨ ਨੂੰ ਤਾੜਨਾ ਕੀਤੀ ਸੀ ਕਿ ਸਿੱਖ ਕੌਮ ਤੋ ਤੁਹਾਨੂੰ ਡਰਨਾ ਚਾਹੀਦਾ ਹੈ।

ਸੰਕੇਤਕੀ

`ਨਾਦਰਸ਼ਾਹ ਨੇ ਤੁਹਾਨੂੰ ਠੀਕ ਹੀ ਕਿਹਾ ਸੀ । ਉਹ ਤੁਹਾਨੂੰ ਬਹੁਤ ਹੀ ਨੇੜਿਉ ਜਾਣਦਾ ਸੀ। ਅਵਧ ਦੇ ਸੂਬੇਦਾਰ ਸਾਦਤ ਅਲੀ ਖਾਂ ਤੇ ਤੁਸਾਂ, ਦੋਹਾਂ ਨੇ ਮਿਲ ਕੇ ਨਾਦਰ੍ਹਾਹ ਨੂੰ ਹਿੰਦੁਸਤਾਨ ਤੇ ਹਮਲਾ ਕਰਨ ਲਈ ਪ੍ਰੇਰਿਆ ਸੀ। ਉਸ ਨੇ ਦਿੱਲੀ ਤੇ ਹਮਲਾ ਕਰ ਦਿੱਤਾ । ਮੁਗਲ ਬੁਰੀ ਤਰਾਂ ਹਾਰ ਗਏ ਸਨ ਕਿਸੇ ਗਲਤ ਫਹਿਮੀ ਕਾਰਨ ਨਾਦਰ ਸ਼ਾਹ ਨੇ ਦਿੱਲੀ ਵਿੱਚ ਕਤਲੇਆਮ ਦੇ ਹੁਕਮ ਜਾਰੀ ਕਰ ਦਿੱਤੇ ਸਨ ਤੇ ਇਤਿਹਾਸਕ ਆਂਕੜਿਆਂ ਅਨੁਸਾਰ ਕਰੀਬ ਵੀਹ ਹਜਾਰ ਲੋਕ ਮਾਰੇ ਗਏ। ਇਨ੍ਹਾਂ ਮਾਰਨ ਵਾਲਿਆਂ ਵਿੱਚ ਸਿਰਫ 10' ਲੋਕ ਹਿੰਦੂ ਸਨ ਤੇ ਬਾਕੀ ਹੋਰ ਧਰਮਾਂ ਦੇ ਸਨ। ਮੁਸਲਮਾਨਾਂ ਦੀ ਗਿਣਤੀ ਸਭ ਤੋ ਜਿਆਦਾ ਸੀ। ਇਹ ਸਭ ਲੋਕ ਇਸ ਲਈ

ਮਾਰੇ ਗਏ ਸਨ ਕਿਉਕਿ ਤੁਸੀ ਆਪਣੇ ਵਤਨ ਨਾਲ ਗਦੱਾਰੀ ਕੀਤੀ ਸੀ। ਸਿੱਖ ਇਸ ਕਰਕੇ ਤੁਸੀ ਸ਼ਹੀਦ ਕੀਤੇ ਕਿਉਕਿ ਉਹ ਕਲਗੀਆਂ ਵਾਲੇ ਦੇ ਵਫਾਦਾਰ ਸਨ।

ਨਾਦਰ੍ਹਾਹ ਦੀਆਂ ਨਜਰਾਂ ਵਿੱਚ ਤੁਸੀ ਇੱਕ ਬਹੁਤ ਹੀ ਹਲਕੇ ਤੇ ਹਲਕੱਟ ਕਰਦਾਰ ਵਾਲੇ ਮਨੁੱਖ ਸੀ। ਦੁਨੀਆ ਵਿੱਚ ਅਜੇ ਤੱਕ ਕਿਸੇ ਵੀ ਗਦੱਾਰ ਨੂੰ ਸਨਮਾਨ ਨਹੀ ਮਿਲਿਆ। ਭਗਵਾਨ ਰਾਮ ਦੇ ਭਗਤ ਵਭੀਸ਼ਨ ਜੋ ਰਾਵਣ ਦਾ ਭਰਾ ਸੀ ਉਸ ਨੂੰ ਸਨਮਾਨਤ ਨਜਰਾਂ ਨਾਲ ਹਿੰਦੂ ਨਹੀ ਵੇ ਖਦੇ। ਉਸ ਲਈ ਮੁਹੂਰ ਹੈ ਘਰ ਕਾ ਭੇਦੀ ਲੰਕਾ ਢਾਏ। ਰਾਵਣ ਦੇ ਭਰਾ ਕੁੰਭਕਰਨ ਦਾ ਇਸ ਗੱਲੋ ਪੂਰਾ ਸਨਮਾਨ ਹੈ ਕਿ ਉਸ ਨੇ ਆਪਣੇ ਭਰਾ ਵਭੀਸ਼ਨ ਵਾਂਗ ਰਾਵਣ ਨੂੰ ਧੋਖਾ ਨਹੀ ਸੀ ਦਿੱਤਾ। ਉਹ ਆਖਰੀ ਪਲ ਤੱਕ ਰਾਵਣ ਦੇ ਨਾਲ ਰਿਹਾ। ਵਭੀਸ਼ਨ ਗੱਦਾਰ ਸੀ ਪਰ ਕੁੰਭਕਰਨ ਵਫਾ ਦਾ ਪੁਤਲਾ ਸੀ।

ਅੱਜ ਜਦ ਮੈ ਆਪਣੇ ਲਿਖਣ ਪੜ੍ਹਨ ਦੇ ਕਮਰੇ ਵਿੱਚ ਮੇਜ ਤੇ ਬੈਠਾ ਹਾਂ ਤੁਸੀ ਮੇਰੇ ਖਿਆਲਾਂ ਵਿੱਚ ਆਏ ਹੋ। ਇੱਕ ਲਿਖਾਰੀ ਹੋਣ ਦੇ ਨਾਤੇ ਤੋ ਮੈ ਤੁਹਾਨੂੰ ਘੋਖਿਆ ਤੇ ਤੁਹਾਡੀ ਸਖਸੀਅਤ ਦਾ ਵ੍ਰਿਲ੍ਹੇਣ ਕੀਤਾ। ਮੇਰੀ ਸੋਚਣੀ, ਜਿਵੇ ਇੱਕ ਲਿਖਾਰੀ ਦਾ ਤਖਯਲ ਹੁੰਦਾ ਹੈ ਤੁਹਾਡੇ ਵੱਡੇ ਵਡੇਰਿਆਂ ਦਾ ਵੀ ਵਿਸ਼ਲੇਸ਼ਣ ਕਰਨ ਲੱਗ ਪਿਆ। ਜਿਸ ਮੁਗਲ ਰਾਜ ਦੀ ਸ਼ਾਨ ਬਾਬਰ ਅਕਬਰ ਤੇ ਸ਼ਾਹ ਜਹਾਨ ਨੇ ਬਣਾਈ ਸੀ ਉਸੇ ਮੁਗਲ ਰਾਜ ਨੂੰ ਔਰੰਗਜੇਬ ਦੀ ਗਲਤ ਨੀਤੀਆਂ ਨੇ ਅਤੇ ਉਸ ਤੋ ਬਾਅਦ ਆਏ ਮੁਗਲਾਂ ਨੇ ਢਹਿ ਢੇਰੀ ਕਰ ਦਿੱਤਾ ਸੀ।ਲਿਖਾਰੀ ਦਾ ਤਖਯਲ ਗਹਿਰਾਈ ਤਕ ਜਾਂਦਾ ਹੈ। ਮੈ ਦਸਮ ਪਿਤਾ ਬਾਰੇ ਵੀ ਸੋਚਿਆ।ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਹੈਰਾਨ ਕਰਨ ਵਾਲਾ ਕਰਿਸ਼ਮਾ ਕੀਤਾ ਹੈ। ਖਾਲਸੇ ਦੇ ਸੰਕਲਪ ਤੇ ਉਸ ਦਾ ਜਨਮ ਅਰਥਾਤ ਸਦੀਆਂ ਤੋ ਨਿਤਾਣੀ ਤੇ ਜਾਤ ਪਾਤ ਵਿੱਚ ਵੰਡੀ ਹੋਈ ਹਿੰਦੂ ਕੌਮ, ਵਿੱਚੋ ਪਲ ਛਿਣ ਵਿੱਚ ਇੱਕ ਅਜਿਹੀ ਅਣਖੀ, ਕੌਮ ਅਤੇ ਦੇਸ਼ ਸੇਵਕ ਜਮਾਤ ਪੈਦਾ ਕਰ ਦਿੱਤੀ, ਜਿਸ ਨੇ ਪੰਜਾਹ ਸਾਲਾਂ ਵਿੱਚ ਹੀ, ਸੱਤ ਅੱਠ ਸੋ ਸਾਲ ਤੋ ਗੁਲਾਮ ਹੋਏ ਪੰਜਾਬ ਨੂੰ ਸੁਤੰਤਰ ਕਰ ਵਿਖਾਇਆ ਅਤੇ, ਪੰਜਾਬ ਰਾਜ ਦੀਆਂ ਹੱਦਾਂ, ਸਿੰਧ ਤੋ ਲੈ ਕੇ ਤਿੱਬਤ, ਤੇ ਅਫਗਾਨਿਸਤਾਨ ਦੇ ਦਰ੍ਰਿਆਂ ਤੋ ਦਿੱਲੀ ਤੱਕ ਪਹੁੰਚਾ ਦਿੱਤੀਆਂ। ਉਸ ਦੇ ਟਾਕਰੇ ਤੇ ਮੁਗਲੀਆ ਸਲਤਨਤ ਸਦਾ ਸਦਾ ਲਈ ਖਤਮ ਹੋ ਗਈ। ਸੱਚ ਗੱਲ ਤਾਂ ਇਹ ਹੈ ਕਿ ਭਗੋਲਕ ਅਤੇ ਇਤਿਹਾਸਕ ਦ੍ਰਿਟੀਕੋਣ ਤੋ ਪੰਜਾਬ ਦੀ ਏਕਤਾ ਅਤੇ ਜਥੇਬੰਦੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਦੀ ਸਮੁੱਚੇ ਭਾਰਤ ਨੂੰ ਅਜੇਹੀ ਦੇਣ ਹੈ, ਜਿਸ ਲਈ ਸਾਰੇ ਭਾਰਤਵਾਸੀਆਂ ਨੂੰ ਭਾਵ ਹਿੰਦੂ, ਮੁਸਲਮਾਨ ਅਤੇ ਹੋਰ ਧਰਮ ਵਾਲਿਆਂ ਨੂੰ ਖਾਲਸੇ ਦਾ ਰਿਣੀ ਹੋਣਾ ਚਾਹੀਦਾ ਹੈ।

ਅੱਜ ਸਿੱਖ ਕੌਮ ਦੁਨੀਆ ਦੇ ਹਰ ਨੁਕਰ ਵਿੱਚ ਸਨਮਾਨ ਜਨਕ ਸ਼ਹਿਰੀਆਂ ਵਾਂਗ ਵੱਸ ਰਹੀ ਹੈ। ਇਨ੍ਹਾਂ ਦਾ ਵਿਰਸਾ ਵੀ ਇਨ੍ਹਾਂ ਦੇ ਸ਼ਹੀਦ ਹਨ। ਸਾਰੇ ਸਿੱਖ ਭਾਵੇ ਉਹ ਦੁਨੀਆ ਦੇ ਕਿਸੇ ਕੋਨੇ ਵਿੱਚ ਦੇ ਵਸਨੀਕ ਹੋਣ ਆਪਣੇ ਸ਼ਹੀਦਾਂ ਨੂੰ ਦੋ ਵਕਤ ਦੀ ਰੋਜਾਨਾ ਅਰਦਾਸ ਵਿੱਚ ਖੜੇ ਹੋ ਕੇ ਦੋ ਹੱਥ ਜੋੜ ਕੇ ਬੜੇ ਹਿਰਦੇ ਵੇਦਿਕ ਸ਼ਬਦਾਂ ਵਿੱਚ ਸਰਧਾਂਜਲੀ ਦਿੰਦੇ ਹਨ।

ਜਿਨ੍ਹਾਂ ਸਿੰਘਾਂ ਤੇ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ। ਬੰਦ ਬੰਦ ਕਟਾਏ, ਚਰਖੜੀਆਂ ਤੇ ਚੜੇ, ਪੁਠੀਆਂ ਖੱਲਾਂ ਲੁਹਾਈਆਂ, ਪਰ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਇਆ ਜਿਨ੍ਹਾਂ ਮਾਵਾਂ ਨੇ ਆਪਣੇ ਬੱਚਿਆਂ ਦੇ ਟੋਟੇ ਟੋਟੇ ਕਰਾਕੇ ਝੋਲੀਆਂ ਵਿੱਚ ਪਵਾ ਲਿਆ ਪਰ ਸਿੱਖੀ ਸਿਦਕ ਨਹੀ ਹਾਰਿਆ।ਤਿੰਨਾਂ ਸਭ ਸ਼ਹੀਦਾਂ ਦੀ ਕਮਾਈ ਵੱਲ ਧਿਆਨ ਧਰ ਕੇ ਖਾਲਸਾ ਜੀ ਬੋਲੋ ਜੀ ਵਾਹਿਗੁਰੂ ਪਰ ਇਸ ਕੌਮ ਦੀ ਮਹਾਨਤਾ ਦੀ ਜੀ ਭਰ ਕੇ ਦਾਦ ਦੇਣੀ ਪੈਦੀ ਹੈ ਕਿ ਜਦ ਇਹ ਆਪਣੀ ਅਰਦਾਸ ਦੇ ਅੰਤ ਵਿੱਚ ਸਰਬਤ ਦੇ ਭਲੇ ਦੀ ਮੰਗ ਕਰਦੇ ਹਨ

ਨਾਨਕ ਨਾਮ ਚੜ੍ਹਦੀ ਕਲਾ<br>
ਤੇਰੇ ਭਾਣੇ ਸਰਬੱਤ ਦਾ ਭਲਾ

ਸਦਾਚਾਰ ਵਿੱਚ ਪਰੀਪੂਰਣ ਦਸਵੇ ਪਾਤਸ਼ਾਹ ਦੀ ਸਿੱਖ ਕੌਮ ਨੂੰ ਇੱਕ ਮਹਾਨ ਦੇਣ ਖਲਕ ਖਾਲਿਕ ਕੀ ਜਾਣ ਕੈ ਖਲਕ ਦੁਖਾਵੇ ਨਾਂਹਿ ( ਭਾਈ ਨੰਦਲਾਲ ਜੀ )

±±±±

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

## ਪੀਰ ਬੁਧੂ ਸ਼ਾਹ ਦਾ ਮਿਲਾਪ

1685 ਈ: ਵਿੱਚ ਪੀਰ ਬੁਧੂ ਸ਼ਾਹ ਨੇ ਸੁਣਿਆ ਕਿ ਦਸਵਾਂ ਗੁਰੂ ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ (ਜਿਸ ਨੂੰ ਸਤ ਪ੍ਰਕਾਸ਼ ਵੀ ਆਖਦੇ ਹਨ) ਦੇ ਰਾਜ ਵਿੱਚ ਆਏ ਹੋਏ ਹਨ। ਅਤੇ ਇਕ ਸ਼ਹਿਰ ਵਸਾਉਣ ਲੱਗੇ ਹਨ। ਦੋ ਵੇਲੇ (ਸਵੇਰੇ ਤੇ ਸ਼ਾਮ ਨੂੰ) ਦੀਵਾਨ ਲੱਗਦੇ ਹਨ, ਮਜਲਸ ਜੁੜਦੀ ਹੈ। ਦੁਕੜਾਂ ਵਜਦੀਆਂ ਹਨ। ਢਾਡੀ ਵਾਰਾਂ ਗਾਉਂਦੇ ਹਨ। ਉਹਨਾਂ ਦੇ ਸਿੱਖ ਘੋੜ ਦੌੜ ਤੇ ਨੇਜਾ ਬਾਜੀ ਖੇਡਦੇ ਹਨ। ਕਿੱਡੇ ਫੁਰਤੀਲੇ ਹਨ। ਉਹਨਾਂ ਦੇ ਘੋੜੇ ਵੀ ਏਡੇ ਸਿਖੇ ਹੋਏ ਹਨ ਕਿ ਕਿੱਲੇ ਦੇ ਕੋਲ ਆ ਕੇ ਤਾਂ ਧਰਤੀ ਦੇ ਨਾਲ ਹੀ ਲੱਗ ਜਾਂਦੇ ਹਨ। ਇਹ ਕੌਤਕ ਤਾਂ ਵੇਖਣ ਹੀ ਵਾਲਾ ਹੈ। ਦਿਲ ਕਰਦਾ ਹੈ ਕਿ ਉਥੇ ਹੀ ਬੈਠੇ ਰੋਜ ਵੇਖੀ ਜਾਈਏ। ਕੋਈ ਰੋਟੀ ਦਾ ਫਿਕਰ ਨਹੀਂ, ਗੁਰੂ ਦੇ ਲੰਗਰੋਂ ਪੱਕੀ ਪਕਾਈ ਮਿਲਦੀ ਹੈ।

ਉਪਰੋਕਤ ਗੱਲਾਂ ਸੁਣ ਕੇ ਮਿਲਣ ਦੀ ਚਾਹ ਨੇ ਹੋਰ ਹੁਲਾਰਾ ਮਾਰਿਆ। ਫੁਰਨਾ ਫੁਰਿਆ, ਦਮਾਂ ਦਾ ਕੀ ਵਿਸਾਹ ਤੇ ਕੀ ਭਰੋਸਾ ਹੈ। ਕਿਤੇ ਦਿਲ ਦੀ ਦਿਲ ਵਿੱਚ ਨਾ ਰਹਿ ਜਾਵੇ। ਚਲੀਏ ਇਕ ਦਿਨ ਮਿਲ ਹੀ ਆਵੀਏ। ਇਹ ਸੋਚ ਕੇ ਪਾਉਂਟੇ ਜਾਣ ਦੀਆਂ ਤਿਆਰੀਆਂ ਕਰ ਹੀ ਲਈਆਂ। ਸੁਭਾ ਦੀ ਨਿਮਾਜ਼ ਗੁਜ਼ਾਰ (ਪੜ੍ਹ ਕੇ) ਕਾਲੇ ਅੰਬ ਵਲ ਟੁਰ ਪਏ। ਅੱਗੋਂ ਨਾਹਨ ਜਾਣ ਵਾਲੀ ਸੜਕੇ ਲੰਘ ਪਉਂਟੇ ਪੁਜੇ। ਕੀ ਵੇਖਿਆ, ਜਮਨਾਂ ਨਦੀ ਦੇ ਕੰਢੇ ਤੇ ਕਿਲਾ ਬਣ ਗਿਆ ਹੈ, ਗੁਰੂ ਜੀ ਪਿਛਲੇ ਪਹਿਰ ਦੇ ਦੀਵਾਨ ਵਿੱਚ ਬੈਠੇ ਹਨ। ਸੱਦੂ ਤੇ ਮੱਦੂ ਬਹਾਦਰਾਂ ਦੀਆਂ ਵਾਰਾਂ ਗਾ ਰਹੇ ਸਨ। ਸੂਰਮਿਆਂ ਦੀਆਂ ਬੀਰ ਗਾਥਾ ਸੁਣ ਕੇ ਸੂਰਮੇ ਝੂਮ ਰਹੇ ਸਨ, ਡੌਲੇ ਫਰਕਦੇ ਸਨ। ਪੀਰ ਜੀ ਪਹਿਲੋਂ ਤਾਂ ਇਕ ਪਾਸੇ ਖੜੇ ਸਨ, ਫਿਰ ਹੌਲੀ ਹੌਲੀ ਅੱਗੇ ਹੋ ਬੈਠ ਗਏ। ਵਾਰਾਂ ਤੋਂ ਪਿਛੋਂ ਰਾਗੀ ਸਿੰਘਾਂ ਨੇ ਕੀਰਤਨ ਸ਼ੁਰੂ ਕੀਤਾ। "ਯਕ ਅਰਜ਼ ਗੁਫਤਮ ਪੇਸ਼ ਤੋ ਦਰ ਗੋਸ਼ ਕੁਨ ਕਰਤਾਰ। ਹੱਕਾ ਕਬੀਰ ਕਰੀਮ ਤੂੰ ਬੇ ਐਬ ਪਰਵਦਿਗਾਰ ਦੁਨੀਆਂ ਮੁਕਾਮੇ ਫਾਨੀ। ਤਹਕੀਕ ਦਿਲ ਦਾਨੀ। ਮਮ ਸਰ ਮੂਏ ਅਜਰਾਈਲ ਗਰਫਤਹ ਦਿਲ ਹੇਚ ਨਾਦਾਨੀ॥ ਰਹਾਉ॥ ਜਨ ਪਿਸਰ ਖਦਰ ਬਰਾਦਰਾ ਕਸ ਨੇਸ ਦਸਤੰਗੀਰ। ਆਖਰ ਬਿਅਫਤਮ ਕਸ ਨ ਦਾਰਦ ਤੂੰ ਸਵਦ ਤਕਬੀਰ। ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ। ਗਾਹੇ ਨਾ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ। ਬਦ ਬਖਤ ਹਮ ਚੁ ਬਖੀਲ ਗਾਫਿਲ ਬੇ ਨਜ਼ਰ ਬੇਬਾਕ। ਨਾਨਾਕ ਬੇਗੋਯਦ ਜਨ ਤੁਹਾ ਤੇਰੇ ਚਾਕਰਾ ਪਾ ਖਾਕ॥ 4॥ 1॥ (ਗੁਰੂ ਗ੍ਰੰਥ ਸਾਹਿਬ ਪੰਨਾ 721)

ਕੋਊ ਭਇ੍ਹੋ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,<br>
ਕੋਈ ਬ੍ਰਹਮਚਾਰੀ, ਕੋਈ ਜਤੀਅਨ ਮਾਨਬੋ॥<br>
ਹਿੰਦੂ ਔ ਤੁਰਕ ਕੋਊ ਰਾਫਜੀ ਇਮਾਮ ਸਾਫੀ<br>
ਮਾਨਸ ਕੀ ਜਾਤ ਸਬੈ ਏਕ ਹੀ ਪਹਿਚਾਨਬੋ॥<br>
ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ,<br>
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥<br>
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,<br>
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥ (ਪਾਤਸ਼ਾਹੀ 10ਵੀਂ)

ਪੀਰ ਬੁਧੂ ਸ਼ਾਹ (ਜੋ ਧਿਆਨ ਨਾਲ ਸੁਣ ਰਿਹਾ ਸੀ) ਦੇ ਅੰਦਰ ਇਕ ਅਨੋਖਾ ਜਿਹਾ ਉਬਾਲ ਉਠਿਆ ਤੇ ਸਿੱਧਾ ਅੱਖਾਂ ਨੂੰ ਗਿਆ ਅਤੇ ਅੱਖਾਂ ਵਿਚੋਂ ਸ਼ਮ ਸ਼ਮ ਪਾਣੀ ਚਲਣ ਲੱਗਾ। ਗੁਰੂ ਸਾਹਿਬ ਗਹੁ ਨਾਲ ਪੀਰ ਜੀ ਵੱਲ ਵੇਖ ਰਹੇ ਸਨ। ਜਿਉਂ ਜਿਉਂ ਸ਼ਬਦ ਦੀਆਂ ਅਗਲੀਆਂ ਤੁਕਾਂ ਰਾਗ ਅਤੇ ਲੈ ਨਾਲ ਪੜ੍ਹੀਆਂ ਜਾ ਰਹੀਆਂ ਸਨ, ਤਿਉਂ ਤਿਉਂ ਪੀਰ ਜੀ ਦਾ ਰੁਦਨ ਵੱਧ ਰਿਹਾ ਸੀ। ਮਾਨੋ ਦਿਲ ਨੂੰ ਬਹੁਤ ਸੱਟ ਵਜੀ ਹੈ। ਓਧਰ ਰਾਗੀਆਂ ਸਰਗਮ ਦੇ ਨਾਲ ਤਾਨ ਲਾਈ ਉਪ੍ਰੰਤ ਅਖੀਰਲੀ ਤੁਕ ਪੜ੍ਹੀ, "ਨਾਨਕ ਬਗੋਇਦ ਜਨ ਤੁਰਾ ਤੇਰੇ ਚਾਕਰਾਂ ਪਾ ਖਾਕ" ਸੁਣ ਕੇ ਰੋਣ ਤੋਂ ਘਿਗੀ ਬਝ ਗਈ, ਚੁੱਪ ਹੋਣ ਵਿੱਚ ਨਾ ਆਵੇ। ਆਖਦੇ ਮਿਹਰਾਂ ਦੇ ਸਾਈਂ ਤੋਂ ਨਾ ਰਿਹਾ ਗਿਆ। ਸਿੰਘਾਸਨ ਤੋਂ ਉਠ ਕੇ ਪੀਰ ਜੀ ਦੇ ਆ ਗਲਵਕੜੀ ਪਾਈ ਤੇ ਆਖਿਆ ਸਾਈਂ ਜੀ! ਕੀ ਗੱਲ ਹੈ। ਇਹ ਵਾਕ ਸੁਣਦਿਆਂ ਹੀ ਭੁਬਾਂ ਨਿਕਲ ਗਈਆਂ। ਸਾਹਿਬਾ ਨੇ ਬੜੇ ਪ੍ਰੇਮ ਤੇ ਸਤਿਕਾਰ ਨਾਲ ਆਖਿਆ। ਸਾਈਂ ਜੀ! ਰੰਗ ਹੱਸੇ ਰੰਗ ਰੋਵੇ ਚੁਪ ਭੀ ਕਰ ਜਾਇ, ਪ੍ਰਵਾਹ ਨਾਹੀ ਕਿਸੇ ਕੇਰੀ ਬਾਝ ਸੱਚੇ ਨਾਇ॥

++++

# ਔਰਤ ਚਾਹੇ ਤਾਂ ਉਹ ਭਰੂਣ ਹੱਤਿਆਵਾਂ ਦੇ ਜ਼ੁਰਮ ਨੂੰ ਰੋਕਣ ਲਈ ਅਹਿਮ ਭੂਮਿਕਾ ਨਿਭਾਅ ਸਕਦੀ ਹੈ

ਡਾ.ਸਾਧੂ ਰਾਮ ਲੰਗੇਆਣਾ

ਮਰਦ ਪ੍ਰਧਾਨ ਇਸ ਸਮਾਜ ਅੰਦਰ ਨਾਰੀ ਸ਼ੁਰੂ ਤੋਂ ਹੀ ਲਤਾੜੀ ਜਾਂਦੀ ਹੈ। ਅੱਜ ਜਦੋਂ ਕਿ ਅਸੀਂ 21ਵੀਂ ਸਦੀ ਗਿਆਨ-ਵਿਗਿਆਨ ਦੇ ਇਸ ਯੁੱਗ ਵਿੱਚ ਪ੍ਰਵੇਸ਼ ਕਰ ਗਏ ਹਾਂ ਤਾਂ ਔਰਤ ਮਰਦ ਦੀ ਬਰਾਬਰੀ ਦਾ ਫੋਕਾ ਨਾਅਰਾ ਲਗਾਉਣ ਵਾਲੇ ਸਾਡੇ ਸਮਾਜ ਦੀ ਕੁੜੀਆਂ ਪ੍ਰਤੀ ਸੋਚ ਪਹਿਲਾਂ ਵਾਲੀ ਹੀ ਹੈ ਭਾਵ ਨਾਂਹ ਪੱਖੀ ਹੀ ਹੈ। ਧੀਆਂ ਨੂੰ ਜੰਮਣ ਤੋਂ ਪਹਿਲਾਂ ਹੀ ਮਾਂ ਦੇ ਪੇਟ ਵਿਚ ਮਾਰ ਮੁਕਾਉਣ ਵਾਲੀ ਗੱਲ ਅੱਜ ਕਿਸੇ ਤੋਂ ਲੁਕੀ ਨਹੀਂ ਹੈ। ਪਾਬੰਦੀਆਂ ਦੇ ਬਾਵਜੂਦ ਭਰੂਣ ਹੱਤਿਆਵਾਂ 'ਚ ਦਿਨੋ-ਦਿਨ ਵਾਧਾ ਹੋ ਰਿਹਾ ਹੈ ਜੋ ਕਿ ਆਧੁਨਿਕ ਪੜ੍ਹੇ-ਲਿਖੇ ਸਮਾਜ ਦੇ ਮੱਥੇ 'ਤੇ ਕਲੰਕ ਹੈ, ਮਨੁੱਖਤਾ ਦੇ ਹਾਮੀ ਹੋਣ ਦੇ ਨਾਤੇ ਸਾਨੂੰ ਲੜਕਾ ਅਤੇ ਲੜਕੀ ਵਿਚ ਕੋਈ ਭੇਦ ਨਹੀਂ ਰੱਖਣਾ ਚਾਹੀਦਾ।

ਕੁਦਰਤ ਨੇ ਹਰ ਜੀਵੇਂ ਨੂੰ ਜਿਉਣ ਦਾ ਹੱਕ ਦਿੱਤਾ ਹੈ ਪਰ ਕੁਝ ਗਲਤ ਧਾਰਨਾਵਾਂ ਵਿਚ ਫਸਿਆ ਸਾਡਾ ਸਮਾਜ ਲੜਕੀਆਂ ਦੇ ਜਿਉਣ ਦਾ ਹੱਕ ਖੋਹ ਕੇ ਪੁੱਤਰ ਪ੍ਰਾਪਤੀ ਦੇ ਜਨੂੰਨ ਵਿਚ ਧੀਆਂ ਨੂੰ ਉਨ੍ਹਾਂ ਦੇ ਜਨਮ ਤੋਂ ਪਹਿਲਾਂ ਹੀ ਖਤਮ ਕਰਨ ਦਾ ਕੁਕਰਮ ਕਰ ਰਿਹਾ ਹੈ। ਮੇਰੇ ਖਿਆਲ ਮੁਤਾਬਕ ਨਿੱਤ ਦਿਨ ਹੁੰਦੀਆਂ ਇੰਨ੍ਹਾਂ ਭਰੂਣ ਹੱਤਿਆਵਾਂ ਨੂੰ ਉਦੋਂ ਤੱਕ ਠੱਲ੍ਹ ਨਹੀਂ ਪਾਈ ਜਾ ਸਕਦੀ ਜਦੋਂ ਤੱਕ ਅਸੀਂ ਲੜਕੀਆਂ ਪ੍ਰਤੀ ਸਾਕਾਰਤਾਮਕ ਸੋਚ ਨਹੀਂ ਅਪਨਾ ਲੈਂਦੇ। ਜਦੋਂ ਅਸੀਂ ਸਾਰੇ ਇਹ ਪ੍ਰਣ, ਕਰ ਲਵਾਂਗੇ ਕਿ ਅਸੀਂ ਆਪਣੇ ਆਲੇ-ਦੁਆਲੇ, ਆਂਢ-ਗੁਆਂਢ ਵਿਚ ਅਜਿਹਾ ਕੁਕਰਮ ਹੋਣ ਨਹੀਂ ਦੇਣਾ ਤਾਂ ਭਰੂਣ ਹੱਤਿਆਵਾਂ ਆਪੇ ਹੱਟ ਜਾਣਗੀਆਂ।

ਵਧਦੀ ਹੋਈ ਦਾਜ-ਦਹੇਜ ਦੀ ਭੁੱਖ ਨੇ ਭਰੂਣ ਹੱਤਿਆ ਵਿਚ ਵਾਧਾ ਕੀਤਾ ਹੈ। ਵਿਆਹਾਂ 'ਤੇ ਦਾਜ ਲੈਣ ਅਤੇ ਦੇਣ ਦਾ ਰਿਵਾਜ਼ ਬਹੁਤ ਜ਼ਿਆਦਾ ਵਧ ਗਿਆ ਹੈ, ਜਿਸ ਤੇ ਬਹੁਤ ਜ਼ਿਆਦਾ ਖਰਚ ਆਉਂਦਾ ਹੈ। ਏਨਾ ਜ਼ਿਆਦਾ ਦਾਜ ਦੇਣ ਦੇ ਡਰੋਂ ਅਤੇ ਵਿਆਹ ਤੇ ਹੋਣ ਵਾਲੇ ਖਰਚੇ ਦੇ ਡਰ ਕਾਰਨ ਲੋਕੀਂ ਆਪਣੀਆਂ ਲੜਕੀਆਂ ਨੂੰ ਕੁੱਖ ਵਿੱਚ ਹੀ ਮਾਰ ਮੁਕਾਉਣ ਲਈ ਸੋਚਦੇ ਹਨ ਪ੍ਰੰਤੂ ਗੱਲ ਕਹਿਣੀ ਤਾਂ ਨਹੀਂ ਸੀ ਚਾਹੁੰਦਾ ਪਰ ਸੱਚ ਮੱਲੋ ਮੱਲੀ ਅੰਦਰੋਂ ਫਟ ਕੇ ਬਾਹਰ ਨਿਕਲ ਹੀ ਆਉਂਦਾ ਹੈ ਕਿ ਜੇਕਰ ਦੂਸਰੇ ਪਾਸੇ ਜਵਾਨ ਹੋ ਚੁੱਕੀਆਂ ਧੀਆਂ ਜਿੰਨ੍ਹਾਂ ਨੂੰ ਜਨਮ ਦੇਣ ਤੋਂ ਤਾਂ ਅਸੀਂ ਡਰਦੇ ਹਾਂ ਪਰ ਉਨ੍ਹਾਂ ਦੀਆਂ ਡੋਲੀਆਂ ਤੇ ਲੱਖਾਂ ਰੁਪਏ ਮੈਰਿਜ ਪੈਲਿਸਾਂ ਵਿੱਚ ਖਰਚ ਕੇ ਅਸੀਂ ਪੈਸੇ ਨੂੰ ਪਾਣੀ ਵਾਂਗ ਵਹਾਈ ਜਾ ਰਹੇ ਹਾਂ।

ਅੱਜ ਦੇ ਸਮੇਂ ਵਿੱਚ ਜਿੱਥੇ ਇਹ ਵੀ ਬੇਹੱਦ ਚਿੰਤਾ ਦਾ ਵਿਸ਼ਾ ਹੈ ਉੱਥੇ ਮੇਰਾ ਖਿਆਲ ਹੈ ਕਿ ਭਰੂਣ ਹੱਤਿਆਵਾਂ ਨੂੰ ਉਦੋਂ ਹੀ ਰੋਕਿਆ ਜਾ ਸਕਦਾ ਹੈ ਜਦੋਂ ਇਸ ਸਾਰੇ ਲਈ ਜ਼ਿੰਮੇਵਾਰ ਲੋਕ ਯਾਨੀ ਕਿ ਪੈਸੇ ਦੇ ਲਾਲਚ ਚੋਂ ਆਪਣੇ ਪੇਸ਼ੇ ਨਾਲ ਧਰੋਹ ਕਮਾਉਣ ਵਾਲੇ ਡਾਕਟਰਾਂ ਖਿਲਾਫ ਸਖਤ ਕਾਰਵਾਈ ਨਹੀਂ ਕੀਤੀ ਜਾਂਦੀ। ਭਾਵੇਂ ਕਿ ਸਰਕਾਰ ਨੇ ਪੀ.ਐਨ.ਡੀ.ਟੀ ਐਕਟ 1994 ਅਨੁਸਾਰ ਲਿੰਗ ਨਿਰਧਾਰਨ ਕਰਨ ਤੇ ਪੂਰਨ ਪਾਬੰਦੀ ਲਗਾਈ ਹੈ ਅਤੇ 50 ਹਜ਼ਾਰ ਰੁਪਏ ਜੁਰਮਾਨਾ ਅਤੇ ਇਕ ਸਾਲ ਦੀ ਕੈਦ ਵਿਵਸਥਾ ਕੀਤੀ ਹੈ ਪਰ ਸਰਕਾਰ ਦੁਆਰਾ ਕੋਈ ਸਾਰਥਕ ਕਦਮ ਨਾ ਚੁੱਕੇ ਜਾਣ ਦੀ ਅਣਹੋਂਦ ਵਿੱਚ ਅਜਿਹਾ ਸਭ ਕੁਝ ਡਾਕਟਰ ਬਿਨਾਂ ਕਿਸੇ ਝਿੱਜਕ ਦੇ ਕਰੀ ਜਾ ਰਹੇ ਹਨ।

ਅੱਜ ਦੁੱਖ ਦੀ ਗੱਲ ਤਾਂ ਇਹ ਹੈ ਕਿ ਅਲਟਰਾਸਾਊਂਡ ਕਰਨ ਵਾਲੇ ਡਾਕਟਰਾਂ ਨੇ ਆਪਣੇ ਦੌਲਤਖਾਨਿਆਂ (ਹਸਪਤਾਲਾਂ) ਦੇ ਮੂਹਰੇ ਜੋ ਵੱਡੇ-ਵੱਡੇ ਬੋਰਡ ਇਹ ਲਿਖ ਕੇ ਲਮਕਾਏ ਹੋਏ ਹਨ ਕਿ ਇੱਥੇ 'ਲਿੰਗ ਨਿਰਧਾਰਿਤ ਟੈਸਟ' ਨਹੀਂ ਕੀਤਾ ਜਾਂਦਾ, ਪ੍ਰੰਤੂ ਇੱਥੇ ਵਰਨਣਯੋਗ ਇਹ ਹੈ ਕਿ ਬੋਰਡ ਸਿਰਫ ਤੇ ਸਿਰਫ ਇੱਕ ਸ਼ੋਸ਼ਿਆਂ ਦਾ ਸ਼ੋਅ ਪੀਸ ਹੀ ਹਨ, ਜੋ ਇਸ ਅਖਾਣ ਨੂੰ 'ਹਾਥੀ ਕੇ ਦਾਂਤ ਖਾਨੇ ਕੇ ਔਰ, ਦਿਖਾਣੇ ਕੇ ਔਰ' ਨੂੰ ਸਿੱਧ ਕਰਦੇ ਹਨ।

ਬਾਕੀ ਸਫਾ 35 'ਤੇ

# ਚਾਰ ਮੁਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

## ਗੁਰੂ ਜੀ ਦਾ ਚਮਕੌਰ ਛੱਡ ਕੇ ਮਾਛੀਵਾੜੇ ਜਾਣਾ

### ਗ਼ਨੀ ਖ਼ਾਂ ਤੇ ਨਬੀ ਖ਼ਾਂ ਦਾ ਮਿਲਣਾ

48- ਗ਼ਨੀ ਖ਼ਾਨ ਤੇ ਨਬੀ ਖ਼ਾਨ ਸੀ,
ਦੋਵੇਂ ਘੋੜਿਆਂ ਦੇ ਵਾਪਾਰੀ।
ਦਸਮ ਗੁਰੂ ਗੋਬਿੰਦ ਨਾਲ ਸੀ,
ਦੋਹਾਂ ਦੀ ਮੁਹੱਬਤ ਭਾਰੀ।
ਸੁਣ ਕੇ ਖ਼ਬਰ ਆਏ ਉਹ ਦੌੜੇ,
ਮਿਲਣ ਪੀਰਾਂ ਦੇ ਪੀਰ ਦੇ ਤਾਈਂ।
ਹਾਲ ਵੇਖਕੇ ਮਹਾਂਬਲੀ ਦਾ,
ਰੋਣ ਲੱਗੇ ਉਹ ਜ਼ਾਰੋ-ਜ਼ਾਰੀ।

### ਦੋਹਾਂ ਨੇ ਗੁਰੂ ਜੀ ਨੂੰ ਆਪਣੇ ਘਰ ਲੈ ਜਾਣ ਲਈ ਕਹਿਣਾ

49- ਹੱਥ ਜੋੜ ਫ਼ਰਿਆਦ ਕਰੇਂਦੇ,
ਦੋਵੇਂ ਚਰਨੀਂ ਸੀਸ ਨਿਵਾਇ।
ਏਹੁ ਜਗਾ ਮਖ਼ਦੂਸ਼ ਬਹੁਤ ਹੈ,
ਫਿਰਦੇ ਸੂਹੀਏ ਜਾਲ ਵਿਛਾਇ।
ਸਾਡੇ ਨਾਲ ਚਲੋ ਸਤਿਗੁਰ ਜੀ,
ਘਰ ਸਾਡਾ ਮਹਿਫ਼ੂਜ਼ ਬੜਾ ਹੈ।
ਬਖ਼ਸ਼ੋ ਸੇਵਾ ਦਾ ਇਹ ਮੌਕਾ,
ਸਾਡਾ ਜਨਮ ਸਫਲ ਹੋ ਜਾਇ।

### ਗ਼ਨੀ ਖ਼ਾਂ ਤੇ ਨਬੀ ਖ਼ਾਂ ਦੇ ਘਰ ਜਾਣਾ

50- ਗ਼ਨੀ ਖ਼ਾਨ ਤੇ ਨਬੀ ਖ਼ਾਨ ਦੇ,
ਕੀਤਾ ਜਾਇ ਘਰੇ ਉਤਾਰਾ।
ਦੋਹਾਂ ਰੱਜ ਰੱਜ ਟਹਿਲ ਕਮਾਈ,
ਦੁੱਖ ਤੇ ਦਰਦ ਭੁਲਾਇਆ ਸਾਰਾ।
ਐਪਰ ਸੂਹੀਏ ਮੇਗ਼ਲ ਰਾਜ ਦੇ,
ਪਹੁੰਚ ਗਏ ਸੀ ਮਾਛੀਵਾੜੇ।
ਇਹ ਵੀ ਖ਼ਿੱਤਾ ਮਹਿਫ਼ੂਜ਼ ਨਹੀਂ ਹੁਣ,
ਛੱਡਣ ਬਾਝੋਂ ਨਹੀਂ ਕੋ ਚਾਰਾ।

### ਉੱਚ ਦਾ ਪੀਰ ਬਣਨਾ

51- ਕੀਤਾ ਬੈਠ ਮਸ਼ਵਰਾ ਸਭ ਨੇ,
ਆਖ਼ਿਰ ਇਹੋ ਮਤਾ ਪਕਾਇਆ।
ਹਰਦੇਈ ਮਾਈ ਦਾ ਚੋਲਾ,
ਨੀਲੇ ਰੰਗ ਦੇ ਨਾਲ ਰੰਗਾਇਆ।
ਨੀਲਾ ਚੋਲਾ ਪਹਿਨ ਗੁਰੂ ਜੀ,
ਛੱਡਣ ਲੱਗੇ ਮਾਛੀਵਾੜਾ।
ਵਾਲ ਖੋਲ੍ਹ ਕੇ ਪਲੰਘ ਦੇ ਉੱਤੇ ,
ਉੱਚ ਦਾ ਪੀਰ ਬਣਾਇ ਬਿਠਾਇਆ।

### ਉੱਚ ਦਾ ਪੀਰ ਬਣਕੇ ਚੱਲਣਾ

52- ਗ਼ਨੀ ਖ਼ਾਨ ਤੇ ਨਬੀ ਖ਼ਾਨ ਸੀ,
ਅਗਲੇ ਪਾਸੋਂ ਪਲੰਘ ਉਠਾਉਂਦੇ।
ਦਯਾ ਸਿੰਘ ਤੇ ਧਰਮ ਸਿੰਘ ਵੀ,
ਪਿਛਲੇ ਪਾਸੇ ਮੋਢੇ ਲਾਉਂਦੇ।
ਮਾਨ ਸਿੰਘ ਨੇ ਚੌਰ ਪਕੜਿਆ,
ਤਿੰਨੇ ਸਿੰਘ ਮੁਰੀਦ ਭਏ।
ਕਹਿ ਕਹਿ ਉੱਚ ਦਾ ਪੀਰ ਗੁਰੂ ਨੂੰ,
ਮੁਗ਼ਲਾਂ ਅੱਖੀਂ ਘੱਟਾ ਪਾਉਂਦੇ।

# ਜੇ ਤਖ਼ਤਾਂ ਉੱਤੇ ਗੂੰਬੀ ਹੀ ਬਿਠਾਣੇ ਹਨ . . . . .

*ਇਕਵਾਕ ਸਿੰਘ ਪੱਟੀ*

ਇੱਕ ਦਹਾਕੇ ਤੋਂ ਵੱਧ ਸਮਾਂ ਬੀਤ ਗਿਆ ਕਿ ਸਿੱਖ ਕੌਮ ਦੀ ਸਰਵ ਉੱਚ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਕੁੱਝ ਆਪੂੰ ਬਣੇ ਜਥੇਦਾਰ ਸ੍ਰੀ ਤਖਤ ਸਾਹਿਬ ਦੀ ਮਾਣ ਮਰਿਯਾਦਾ ਨੂੰ ਵੱਡੀ ਢਾਹ ਲਗਾ ਰਹੇ ਹਨ । ਮਿਸਾਲ ਦੇ ਤੌਰ 'ਤੇ ਇੱਕ ਜਥੇਦਾਰ ਹੁਕਮਨਾਮਾ ਜਾਰੀ ਕਰਦਾ ਹੈ ਤਾਂ ਉਸਦੇ ਬਦਲ ਜਾਣ ਤੋਂ ਜਾਂ ਨੌਕਰੀ ਤੋਂ ਬਿਨ੍ਹਾਂ ਕਿਸੇ ਨੋਟਿਸ ਦੇ ਹਟਾਏ ਜਾਣ ਤੋਂ ਬਾਅਦ ਉਸਦੀ ਥਾਂ ਤੇ ਸਮੇਂ ਦੀ ਸਿਆਸੀ ਪਾਰਟੀ ਵੱਲੋਂ ਬਿਠਾਇਆ ਨਵਾਂ ਜਥੇਦਾਰ ਪਹਿਲੇ ਜਥੇਦਾਰ ਦੇ ਜਾਰੀ ਕੀਤੇ ਹੁਕਮਨਾਮੇ ਨੂੰ ਆਪਣੀ ਮਰਜ਼ੀ ਦੇ ਨਾਲ ਜਾਂ ਹਾਕਮ ਦੇ ਦਬਾਅ ਹੇਠ ਰੱਦ ਵੀ ਕਰ ਦਿੰਦਾ ਹੈ ।

ਇੱਕ ਜਥੇਦਾਰ ਦੇ ਕਾਲ ਵਿੱਚ ਨਾਨਕਸ਼ਾਹੀ ਕੈਲੰਡਰ ਜਾਰੀ ਹੁੰਦਾ ਹੈ ਤੇ ਦੂਜਾ ਆ ਕੇ ਉਸ ਕੈਲੰਡਰ ਨੂੰ ਰੱਦ ਕਰ ਦਿੰਦਾ ਹੈ । ਖਾਸ ਗੱਲ ਹੈ ਜਦੋਂ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਕੋਈ ਕਾਰਜ ਅੱਜ ਦੇ ਸਮੇਂ ਵਿੱਚ ਹੋ ਰਿਹਾ ਹੈ, ਉਹ ਬਿਨ੍ਹਾਂ ਸਰਬੱਤ ਖਾਲਸੇ ਜਾਂ ਬਿਨ੍ਹਾਂ ਕਿਸੇ ਪੰਥਕ ਇਕੱਠ ਦੇ, ਕੇਵਲ ਚਾਰ ਪੰਜ ਜਥੇਦਾਰ ਇਕੱਠੇ ਹੋ ਕੇ (ਜਿਹਨਾਂ ਵਿੱਚ ਪੰਜਾਬ ਦੇ ਬਾਹਰਲੇ ਦੋ ਤਖਤਾਂ ਦੇ ਜਥੇਦਾਰ ਤਾਂ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੰਥ ਪ੍ਰਮਾਣਿਤ ਸਿੱਖ ਰਹਿਤ ਮਰਿਯਾਦਾ ਨੂੰ ਇੰਨ-ਬਿੰਨ ਮੰਨਣ ਤੋਂ ਇਨਕਾਰੀ ਹਨ) ਮਨ ਮਰਜ਼ੀ ਦਾ ਹੁਕਮਨਾਮਾ ਜੋ ਕਈ ਵਾਰ ਪੰਥ ਦੇ ਹਿੱਤ ਅਨੁਸਾਰ ਹੋਣ ਦੀ ਥਾਂ ਪੰਥ ਵਿਰੋਧੀ ਹੁੰਦਾ ਹੈ ਜਾਰੀ ਕਰ ਦਿੰਦੇ ਹਨ ।

ਇਹ ਹੱਕ ਪਤਾ ਨਹੀਂ ਇਹਨਾਂ ਨੇ ਕਿੱਥੋਂ ਪ੍ਰਾਪਤ ਕਰ ਲਿਆ ਕਿ ਹੁਣ ਤਾਂ ਪਿੱਛਲੇ ਦੋ ਸਾਲਾਂ ਤੋਂ ਸੱਭ ਹੱਦਾਂ-ਬੰਨ੍ਹੇ ਪਾਰ ਕਰਕੇ ਗੁਰਬਾਣੀ ਕੀਰਤਨ ਕਰਨ, ਕਥਾ-ਵਿਚਾਰ ਕਰਨ ਵਾਲੇ ਰਾਗੀ ਸਿੰਘਾਂ/ਪ੍ਰਚਾਰਕਾਂ ਤੇ ਸਮਾਗਮਾਂ ਤੇ ਵੀ ਪਾਬੰਦੀਆਂ ਲਗਾਉਣ ਲੱਗ ਪਏ ਹਨ, ਜੋ ਕਿ ਸ਼ਰਮਨਾਕ ਹੈ ।

ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਾਮ ਹੇਠ ਪੁਜਾਰੀਵਾਦ (ਜਿਸਨੂੰ ਬਾਬੇ ਨਾਨਕ ਦੇ ਰੱਦ ਕੀਤਾ ਸੀ,ਪਰ ਹੁਣ ਮੁੜ ਕਾਬਜ਼ ਹੈ) ਸਿੱਖ ਧਰਮ ਦਾ ਪੰਥ ਦੇ ਦੁਸ਼ਮਣਾਂ ਤੋਂ ਵੱਧ ਨੁਕਸਾਨ ਕਰ ਰਿਹਾ ਹੈ । ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨੇੜੇ ਬਣੇ ਗੁਫਾ-ਨੁਮਾ ਕਮਰੇ ਵਿੱਚ ਉਹੀ ਦਾਖਲ ਹੋ ਸਕਦਾ ਹੈ, ਜੋ ਪੁਜਾਰੀਵਾਦ ਦੀ ਚਮਚਾ-ਗਿਰੀ ਕਰਦਾ ਹੋਵੇ ਤੇ ਇਹਨਾਂ ਦੀਆਂ ਮਨਆਈਆਂ ਵਿਰੁੱਧ ਕਦੇ ਕਲਮ ਨਾ ਚੁੱਕੇ, ਬੱਸ ਗੂੰਗਾ ਬਹਿਰਾ ਹੋ ਕੇ 'ਜੀ ਹਾਂ', 'ਜੀ ਹਾਂ' ਕਰਦਾ ਰਹੇ । ਸ੍ਰੀ ਅਕਾਲ ਤਖ਼ਤ ਸਾਹਿਬ ਜੋ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਸਿੱਖ ਕੌਮ ਨੂੰ ਮਹਾਨ ਦੇਣ ਹੈ, ਜਿੱਥੇ ਰਾਜਨੀਤਿਕ ਅਤੇ ਧਾਰਮਿਕ ਝਗੜਿਆਂ ਦਾ ਨਿਬੇੜਾ ਕੀਤਾ ਜਾਂਦਾ ਸੀ, ਆਪਸੀ ਮੱਤਭੇਦ ਦੂਰ ਕੀਤੇ ਜਾਂਦੇ ਸਨ । 'ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਹੋਣ ਤੇ ਸ੍ਰੀ ਹਰਮੰਦਿਰ ਸਾਹਿਬ ਵਿਖੇ ਆਸਾ ਕੀ ਵਾਰ ਦੇ ਭੋਗ ਪੈਣ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਦੀਵਾਨ ਸੱਜਦੇ, ਜਿੱਥੇ ਸਿੱਖਾਂ ਦੇ ਝਗੜੇ ਨਜਿੱਠੇ ਜਾਂਦੇ ਸਨ। ਇਸ ਤਰ੍ਹਾਂ ਲਾਗਲੇ ਪਿੰਡਾ ਦੇ ਲੋਕ ਆਪੋ ਆਪਣੇ ਝਗੜੇ ਨਿਪਟਾਉਣ ਗੁਰੂ ਜੀ ਪਾਸ ਆਉਣ ਲੱਗ ਪਏ।'

(ਹਵਾਲਾ ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰਨਾ 411/ਹੁਕਮਨਾਮੇ ਅਦੇਸ਼, ਸੰਦੇਸ਼, ਪੰਨਾ 25)

ਪਰ ਅੱਜ ਇਸ ਮਹਾਨ ਸੰਸਥਾ ਤੇ ਕਾਬਜ਼ ਪੁਜਾਰੀਵਾਦ ਨੇ ਕੌਮੀ ਝਗੜਿਆਂ ਦਾ ਸਮਾਧਾਨ ਕਰਨ ਦੀ ਥਾਂ ਇਸ ਵਿੱਚ ਵਾਧਾ ਹੀ ਕੀਤਾ ਹੈ । ਪਹਿਲਾਂ ਕੌਮ ਦੇ ਕੋਹਨੂਰ ਹੀਰੇ ਸ. ਗੁਰਬਖਸ਼ ਸਿੰਘ ਕਾਲਾ ਅਫਗਾਨਾ ਜਿਸਦਿਆਂ ਪੁਸਤਕਾਂ ਨੇ ਪੁਜਾਰੀਵਾਦ ਦਾ ਸਿੰਘਾਸਨ ਡੋਲਣ ਤੇ ਲਗਾ ਦਿੱਤਾ ਸੀ ਨੂੰ ਬਿਨ੍ਹਾਂ ਕਿਸੇ ਕਾਰਣ ਬੇਤੁਕੀਆਂ ਜਿਹੀਆਂ ਗੱਲਾਂ ਉਸ ਮਹਾਨ ਵਿਦਵਾਨ ਦੀਆਂ ਕਿਤਾਬਾਂ ਵਿੱਚ ਛਾਂਟ ਕੇ ਮਨਮਰਜ਼ੀ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਉਸ ਵਿਰੁੱਧ ਫਤਵਾ ਦੇ ਕੇ ਉਸਨੂੰ ਪੰਥ ਵਿੱਚੋਂ ਛੇਕ ਦਿੱਤਾ ।

ਇਸ ਅਨਿਆਂ ਵਿਰੁੱਧ ਜਦੋਂ ਪੰਥਕ ਰਸਾਲੇ 'ਮਾਸਿਕ ਸਪੋਕਸਮੈਨ' ਵਿੱਚ ਇਸਦੇ ਸੰਪਾਦਕ ਸ. ਜੋਗਿੰਦਰ ਸਿੰਘ ਨੇ ਜ਼ੋਰਦਾਰ ਆਵਾਜ਼ ਬੁਲੰਦ ਕੀਤੀ ਤਾਂ ਇਸ ਰਸਾਲੇ ਵਿਰੁੱਧ ਕੂੜ-ਪ੍ਰਚਾਰ ਕਰਨ ਉਪਰੰਤ ਜਦ ਸੰਪਾਦਕ ਸ. ਜੋਗਿੰਦਰ ਸਿੰਘ ਦੀ ਕਿਸੇ ਵੀ

ਗੱਲ ਦਾ ਜੁਆਬ ਨਾ ਅਹੁੜਿਆ ਤਾਂ ਉਸਨੂੰ ਵੀ ਪੰਥ ਵਿੱਚੋਂ ਛੇਕ ਦਿੱਤਾ ਗਿਆ । ਇਸੇ ਤਹਿਤ ਕੁੱਝ ਸਮਾਂ ਲੰਘਿਆ ਤਾਂ 2009 ਵਿੱਚ ਪ੍ਰੋ. ਦਰਸ਼ਨ ਸਿੰਘ ਜੀ ਨੂੰ ਵੀ ਘਟੀਆ ਨੀਤੀ ਅਧੀਨ ਪੰਥ ਵਿੱਚੋਂ ਛੇਕ ਦਿੱਤਾ ਗਿਆ । ਪੁਜਾਰੀਵਾਦ ਦਾ ਕਹਿਣਾ ਸੀ ਕਿ 'ਰਾਗੀ ਦਰਸ਼ਨ ਸਿੰਘ ਉਹਨਾਂ ਦੀ ਬਣੀ ਗੁਫਾ (ਦਫਤਰ) ਵਿੱਚ ਕਿਉਂ ਨਹੀਂ ਆਇਆ ? ਕਿਉਂ ਉਹ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਬਣਾਏ ਸ੍ਰੀ ਅਕਾਲ ਤਖਤ ਤੇ ਗਿਆ ? ਜਦਕਿ ਅਸੀਂ ਤਾਂ ਕੇਵਲ ਲੈਟਰ ਪੈਡ ਅਕਾਲ ਤਖ਼ਤ ਦਾ ਵਰਤਿਆ ਸੀ ਪਰ ਸੱਦਿਆ ਤਾਂ ਸੱਕਤਰੇਤ ਵਿੱਚ ਸੀ।

' ਹੁਣ ਵਾਰੀ ਆ ਗਈ ਪ੍ਰੋ. ਸਰਬਜੀਤ ਸਿੰਘ ਧੂੰਦਾ ਦੀ । ਜਿਸ ਵਿਰੁੱਧ ਬਿਨ੍ਹਾਂ ਦੋਸ਼ ਸਾਬਤ ਹੋਏ ਉਸਦੇ ਵਿਰੁੱਧ ਸੰਦੇਸ਼ ਦਫਤਰ ਤੋਂ ਹੀ ਜਾਰੀ ਕਰ ਦਿੱਤਾ ਕਿ 'ਇਸਨੂੰ ਗੁਰਦੁਆਰਿਆਂ ਵਿੱਚ ਬੋਲਣ ਨਾ ਦਿੱਤਾ ਜਾਵੇ । ਫਿਰ ਲਫਜ਼ ਵਰਤਿਆ 'ਅਖੌਤੀ ਪ੍ਰਚਾਰਕ', ਤੇ ਇੱਕ ਵਰਤਿਆ ਸੰਗਤ ਇਸ ਪ੍ਰਚਾਰਕ ਨੂੰ 'ਮੂੰਹ ਨਾ ਲਾਵੇ', ਵਾਹ ਵਾਹ ਜਥੇਦਾਰੋ! ਕੁੱਝ ਤਾਂ ਸ਼ਰਮ ਕਰ ਲੈਂਦੇ ਕਿ ਜਿਸ ਲੈਟਰ ਹੈਡ ਤੇ ਇਹੋ ਜਿਹੇ ਈਰਖਾ ਭਰੇ ਸ਼ਬਦ ਵਰਤ ਰਹੇ ਹੋ ਉਸ ਉੱਪਰ ਬੜਾ ਹੀ ਮਹਾਨ ਸੰਸਥਾ ਦਾ ਨਾਮ 'ਸ੍ਰੀ ਅਕਾਲ ਤਖ਼ਤ ਸਾਹਿਬ' ਲਿਖਿਆ ਹੋਇਆ ਹੈ, ਜਿਸ ਸੰਸਥਾ ਅੱਗੇ ਹਰ ਸਿੱਖ ਦਾ ਸੀਸ ਸਤਿਕਾਰ ਸਹਿਤ ਝੁਕਦਾ ਹੈ।

ਤੁਸੀਂ ਜਥੇਦਾਰੋ! ਦਾਅਵਾ ਕਰਦੇ ਹੋ, ਇਹ ਆਸ ਕਰਦੇ ਹੋ ਕਿ ਸਾਰੀ ਕੌਮ ਤੁਹਾਡੇ ਹੁਕਮ ਨੂੰ 'ਇਲਾਹੀ ਹੁਕਮ' ਕਰਕੇ ਜਾਣੇ ਤਾਂ ਘੱਟੋ-ਘੱਟ ਆਪਣੇ ਆਹੁਦੇ ਦਾ ਨਹੀਂ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮਹਾਨ ਫਲਸਫੇ ਦਾ ਹੀ ਲਿਹਾਜ਼ ਕਰ ਲਿਆ ਕਰੋ । ਜਾਂ ਫਿਰ ਜਥੇਦਾਰ ਅਤੇ ਸਿੰਘ ਸਹਿਬਾਨ ਅਖਵਾਉਣਾ ਬੰਦ ਕਰ ਦਿਉ ! ਇੱਕ ਸਿੱਖ ਹੋਣ ਦੇ ਨਾਤੇ ਕੁੱਝ ਸਵਾਲ ਨੇ ਤੁਹਾਡੇ ਅੱਗੇ?

1.ਜਿਸ ਸੰਸਥਾ 'ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਤੋਂ ਤੁਸੀਂ ਤਨਖਾਹ ਲੈਂਦੇ ਹੋ, ਉਹ ਰੱਜ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਿਯਾਦਾ ਦਾ ਮਖੌਲ ਉਡਾਉਂਦੀ ਹੈ ਤਦ ਕਿਉਂ ਨਹੀਂ ਹੁੰਦੇ ਹੁਕਮਨਾਮੇ, ਆਦੇਸ਼ ਅਤੇ ਸੰਦੇਸ਼ ਜਾਰੀ?

2.ਜਦੋਂ ਧਰਮ ਪ੍ਰਚਾਰ ਕਮੇਟੀ ਸਿੱਖ ਇਤਿਹਾਸ ਨਾਮੀ ਪੁਸਤਕ ਛਾਪ ਕੇ ਫ੍ਰੀ ਵੰਡਦੀ ਹੈ ਜਿਸ ਵਿੱਚ ਗੁਰੂ ਸਾਹਿਬਾਨ ਦੇ ਚਰਿੱਤਰ ਨੂੰ ਦਾਗ਼ਦਾਰ ਕੀਤਾ ਹੈ ਅਤੇ ਹਲਕੇ ਪੱਧਰ ਦੀ ਸ਼ਬਦਾਵਲੀ ਨਾਲ ਭਰੀ ਇਹ ਪੁਸਤਕ ਗੁਰੂ ਦੇ ਨਾਮ ਤੇ ਲੱਗੀ ਗੋਲਕ ਦੇ ਪੈਸੇ ਵਿੱਚੋਂ ਛਾਪਦੀ ਹੈ ਤਦ ਕਿਉਂ ਨਹੀਂ ਹੁੰਦੀ ਕੋਈ ਕਾਰਵਾਈ ? ਇਸ ਸਬੰਧੀ ਲਿਖਤੀ ਸ਼ਿਕਾਇਤਾਂ ਵੀ ਪਹੁੰਚਾਈਆਂ ਗਈਆਂ ਸਨ।

3.ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪ੍ਰਮਾਣਿਤ ਪੰਥਕ ਸਿੱਖ ਰਹਿਤ ਮਰਿਯਾਦਾ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚ ਕਿੰਨੇ ਪ੍ਰਤੀਸ਼ਤ ਲਾਗੂ ਹੁੰਦੀ ਹੈ?

4.ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆਉਂਦੇ ਕਿਤਨੇ ਪ੍ਰਤੀਸ਼ਤ ਗੁਰਦੁਆਰਿਆਂ ਵਿੱਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਿਯਾਦਾ ਲਾਗੂ ਹੈ?

5.ਸ੍ਰੋਮਣੀ ਕਮੇਟੀ ਅਧੀਨ ਚੱਲਦੇ ਸਕੂਲਾਂ/ਕਾਲਜਾਂ ਦਾ ਕਿੰਨੇ ਪ੍ਰਤੀਸ਼ਤ ਸਟਾਫ ਅੰਮ੍ਰਿਤਧਾਰੀ ਅਤੇ ਸਾਬਤ ਸੂਰਤ ਹੈ ?

6.ਗੁਰ ਬਿਲਾਸ ਪਾ.6ਵੀਂ ਵਰਗੀਆਂ ਪੁਸਤਕਾਂ ਸ੍ਰੋਮਣੀ ਕਮੇਟੀ ਵੱਲੋਂ ਛਾਪੀਆਂ ਜਾਂਦੀਆਂ ਹਨ ਕੀ ਇਸ ਸਬੰਧੀ ਕਦੇ ਅਖਬਾਰਾਂ ਵਿੱਚ ਇਸ਼ਤਿਹਾਰ ਜਾਰੀ ਕਰਕੇ ਸ਼੍ਰੋਮਣੀ ਕਮੇਟੀ ਵੱਲੋਂ ਕਦੇ ਮੁਆਫੀ ਮੰਗੀ ਗਈ ਜਾਂ ਤਨਖਾਹ ਲਗਵਾਈ ਕਿਸੇ ਨੇ ?

7.ਨਵੰਬਰ 1948 ਦੀ ਦਿਵਾਲੀ ਤੇ ਜਾਰੀ ਹੋਏ ਹੁਕਮਨਾਮੇ ਵਿੱਚ ਸਿੱਖਾਂ ਨੂੰ 'ਸ਼ਰਾਬ ਪੀਣ ਦਾ ਤਿਆਗ ਕਰਨ' ਦੀ ਅਪੀਲ ਕੀਤੀ ਗਈ ਸੀ, ਕੀ ਇਹ ਸ਼ਰਤ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ ਤੇ ਲਾਗੂ ਹੈ?

8.1985 ਵਿੱਚ ਜਾਰੀ ਕੀਤੇ ਗਏ ਹੁਕਮਨਾਮੇ ਵਿੱਚ ਕਿਹਾ ਗਿਆ ਸੀ ਕਿ, 'ਕੋਈ ਸਿੰਘ ਜਾਂ ਸਿੰਘਣੀ ਆਪਣੇ ਨਾਮ ਨਾਲ ਜਾਤ ਗੋਤ ਦੀ ਵਰਤੋਂ ਨਾ ਕਰੇ, ਇਹ ਮਨਮੱਤ ਹੈ।' ਕੀ ਇਸ ਹੁਕਮਨਾਮੇ ਵਿੱਚ ਸ਼੍ਰੋਮਣੀ ਕਮੇਟੀ ਦੇ ਮੈਂਬਰ ਜਾਂ ਮੁਲਾਜ਼ਮਾਂ ਦੇ ਨਾਮ ਸ਼ਾਮਿਲ ਨਹੀਂ ਹਨ, ਜਾਂ ਫਿਰ ਉਹ ਸਿੱਖ ਹੀ ਨਹੀਂ ਹਨ?

9.ਫਰਵਰੀ 1996 ਵਿੱਚ ਹਰਿਮੰਦਰ ਸਾਹਿਬ ਵਿਖੇ ਬੀਬੀਆਂ ਨੂੰ ਸੇਵਾ ਕਰਨ ਦਾ ਹੁਕਮਨਾਮਾ ਜਾਰੀ ਹੋਇਆ ਸੀ, ਪਰ ਭਾਈ ਗੁਰਬਚਨ ਸਿੰਘ ਨੇ ਆਪ ਕਿਹਾ ਜਿਸਦੀ ਰਿਕਾਰਡਿੰਗ ਅੱਜ ਵੀ ਯੂ-ਟਿਊਬ ਤੇ ਪਈ ਹੈ ਕਿ 'ਬੀਬੀਆਂ ਅਖੰਡਪਾਠ ਦੇ ਰੌਲ ਨਹੀਂ ਲਗਾ ਸਕਦੀਆਂ, ਦਰਬਾਰ ਸਾਹਿਬ ਕੀਰਤਨ ਨਹੀਂ ਕਰ ਸਕਦੀਆਂ ਕਿਉਂ?

10.ਅਗਸਤ 1998 ਨੂੰ ਕੱਚੀ ਬਾਣੀ ਪੜ੍ਹਨ ਵਾਲੇ ਰਾਗੀ ਸਿੰਘ ਨੂੰ ਤਨਖਾਹ ਲਗਾਈ ਗਈ ਸੀ ਤਾਂ ਫਿਰ ਜਦ ਤੁਸੀਂ ਆਪ

ਸਾਧ ਟੋਲੇ ਦੇ ਸਮਾਗਮਾਂ ਅਤੇ ਬਰਸੀਆਂ ਤੇ ਜਾਂਦੇ ਹੋ ਤਾਂ ਉਸ ਸਮੇਂ ਜਦ ਉਹ ਕੱਚੀ ਬਾਣੀ ਪੜ੍ਹਦੇ ਹਨ ਤਾਂ ਤੁਹਾਡਾ ਮੂੰਹ ਕਿਉਂ ਨਹੀਂ ਖੁੱਲਦਾ?

11.ਨਾਨਕਸ਼ਾਹੀ ਕੈਲੰਡਰ ਨੂੰ ਕਿਹੜੇ ਪੰਥ ਦੀ ਮਾਨਤਾ ਲੈ ਕੇ ਰੱਦ ਕੀਤਾ ਗਿਆ ?

12.ਸਿੱਖ ਰਹਿਤ ਮਰਿਯਾਦਾ ਵਿੱਚ ਲਿਖੇ ਹੋਣ ਦੇ ਬਾਵਜੂਦ ਕਿ 'ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕਰ (ਤੁੱਲ) ਕਿਸੇ ਪੁਸਤਕ ਦਾ ਪ੍ਰਕਾਸ਼ ਨਹੀਂ ਕੀਤਾ ਜਾ ਸਕਦਾ' ਤਾਂ ਜਦ ਪੰਜਾਬ ਤੋਂ ਬਾਹਰਲੇ ਦੋ ਤਖਤਾਂ ਤੇ ਹੋਰ ਵਾਧੂ ਗ੍ਰੰਥ ਦਾ ਪ੍ਰਕਾਸ਼ ਕੀਤਾ ਜਾਂਦਾ ਹੈ ਜੋ ਟੀ.ਵੀ. ਦੇ ਮਾਧਿਅਮ ਰਾਹੀਂ ਸਾਰਾ ਸੰਸਾਰ ਦੇਖਦਾ ਹੈ ਤੁਸੀਂ ਤਾਂ ਜਾ ਕੇ ਵੀ ਦੇਖਿਆ ਹੈ ਤਾਂ ਇਸਦੇ ਵਿਰੁੱਧ ਹੁਣ ਤੱਕ ਕਿਹੜਾ ਸੰਦੇਸ਼ ਕੌਮ ਦੇ ਨਾਮ ਜਾਰੀ ਕੀਤਾ ਗਿਆ ਹੈ ? ਕਿਉਂ ਹੁਣ ਕੋਈ ਇਸ ਬਾਰੇ ਸਟੈਂਡ ਲਿਆ ਜਾ ਰਿਹਾ ?

13.ਜਦ ਦਰਬਾਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ ਅਤੇ ਭਾਈ ਨੰਦ ਲਾਲ ਜੀ ਦੀ ਰਚਨਾਵਾਂ ਤੋਂ ਛੁੱਟ ਹੋਰ ਗ੍ਰੰਥਾਂ ਦੀਆਂ ਰਚਨਾਵਾਂ ਪੜ੍ਹੀਆਂ ਜਾਂਦੀਆਂ ਹਨ, ਤਦ ਤੁਹਾਡੇ ਆਦੇਸ਼, ਸੰਦੇਸ਼ ਆਦਿਕ ਇਹਨਾਂ ਰਾਗੀਆਂ ਵਿਰੁੱਧ ਜਾਰੀ ਕਿਉਂ ਨਹੀਂ ਹੁੰਦੇ ?

14.ਹਿੰਦੂ ਧਰਮ ਦੇ ਕਰਮਕਾਂਡ ਅੱਜ ਹਜ਼ੂਰ ਸਾਹਿਬ ਵਿਖੇ ਬਾ-ਦਸਤੂਰ ਜਾਰੀ ਹਨ। ਹੁਣ ਤੱਕ ਤੁਸੀਂ ਕੀ ਕਾਰਵਾਈ ਕੀਤੀ ਹੈ?

15.ਸਿੱਖ ਕੌਮ ਦੇ ਤਿੰਨ ਮਹਾਨ ਸਰੋਤ 'ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ', 'ਗੁਰਦੁਆਰਾ ਐਕਟ', ਅਤੇ 'ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਪੰਥ ਪ੍ਰਮਾਣਿਤ ਸਿੱਖ ਰਹਿਤ ਮਰਿਯਾਦਾ' ਵਿੱਚੋਂ ਕਿਹੜਾ ਸ੍ਰੋਤ ਤੁਹਾਡੀ 'ਜਥੇਦਾਰ' ਰੂਪੀ ਪਦਵੀ ਨੂੰ ਮਾਨਤਾ ਦਿੰਦਾ ਹੈ ਅਤੇ ਜਾਇਜ਼ ਠਹਿਰਉਂਦਾ ਹੈ ?

16.ਬਾਦਲ ਨੂੰ ਪੰਥ ਰਤਨ ਐਵਾਰਡ ਦਿੱਤਾ ਗਿਆ, ਉਸਦੇ ਕੋਈ ਵੀ 10 ਪੰਥਕ ਕਾਰਜ ਦੱਸ ਦੇਵੋ ਜੋ ਉਸਨੇ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਕੀਤੇ ਹੋਣ ??

17.ਲਉ ਹੁਣ ਤਾਜ਼ਾ ਖਬਰ ਬੀਬੀ ਜਗੀਰ ਕੌਰ ਕੋਲੋਂ ਨਜਾਇਜ਼ ਸ਼ਰਾਬ ਫੜ੍ਹੀ ਗਈ ਹੈ, ਇਸ ਵਿਰੁੱਧ ਵੀ ਕੋਈ ਕਾਰਵਾਈ ਹੋਵੇਗੀ ਜਾਂ ਹੁਣ ਇੱਕ ਹੋਰ ਨਵਾਂ ਪੰਥ ਰਤਨ ਦਿੱਤਾ ਜਾਵੇਗਾ ?

ਅੰਤ ਵਿੱਚ ਇਹੀ ਕਹਾਂਗਾ ਓਏ ਸਿੱਖ ਕੌਮ ਦੇ ਦੂਲੇ ਖਾਲਸਾ ਜੀਉ ! ਉਠੋ ਜਾਗੋ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਣ ਮਰਿਯਾਦਾ ਨੂੰ ਲਗਾਈ ਜਾ ਰਹੀ ਢਾਹ ਵਿਰੁੱਧ ਇੱਕ ਵੱਡਾ ਜੇਹਾਦ ਖੜਾ ਕਰ ਦੇਵੋ । ਪਰ ਬਦਕਿਸਮਤੀ ਤਾਂ ਕੌਮ ਦੀ ਹੈ ਕਿ ਸੱਭ ਕੁੱਝ ਅੱਖੀਂ ਵੇਖ ਕੇ ਵੀ ਜਿਵੇਂ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁੱਖ ਸਿੰਘ, ਗੁਰਬਖਸ਼ ਸਿੰਘ ਕਾਲਾ ਅਫਗਾਨਾ, ਸ. ਜੋਗਿੰਦਰ ਸਿੰਘ ਸਪੋਕਸਮੈਨ, ਮਈ 2007 ਵਿੱਚ ਸੌਦਾ ਸਾਧ ਦੇ ਸਬੰਧ ਵਿੱਚ ਕੀਤੀ ਗਈ ਕਾਰਵਾਈ, ਵੇਦਾਂਤੀ ਦਾ ਸਾਰਾ ਹੀ ਕਾਰਜਕਾਲ, ਸਾਧ ਧਨਵੰਤ ਸਿੰਘ ਦਾ ਕੇਸ, ਜੋਗਿੰਦਰ ਸਿੰਘ ਵੇਦਾਂਤੀ ਦੀ ਹਰਮਨ ਪਿਆਰੀ ਪੁਸਤਕ ਗੁਰ ਬਿਲਾਸ ਪਾ:6, ਫਤਿਹ ਦਿਵਸ ਦੇ ਨਾਮ ਤੇ ਦਸ਼ਮ ਗ੍ਰੰਥ ਦੀ ਹਜ਼ੂਰੀ ਵਿੱਚ ਬੈਠੇ ਸਾਡੇ ਜੱਥੇਦਾਰ, ਪਜਾਮੇ ਲਾਹ ਕੇ ਪੁੱਜੇ ਹਜ਼ੂਰ ਸਾਹਿਬ, ਨਾਨਕਸਾਹੀ ਕੈਲੰਡਰ ਨੂੰ ਕਤਲ ਕਰਨ ਦਾ ਮਾਮਲਾ, ਗੁਰਪੁਰਬਾਂ ਦੀਆਂ ਵੱਖ-ਵੱਖ ਮਿਤੀਆਂ ਵਿੱਚ ਕੌਮ ਨੂੰ ਉਲਝਾਉਣ ਦੀ ਕਾਰਵਾਈ, ਦਰਸ਼ਨੀ ਡਿਊੜੀ ਦੇ ਦਰਵਾਜ਼ਿਆਂ ਨੂੰ ਮੁਰੰਮਤ ਦੇ ਨਾਮ 'ਤੇ ਹਟਾਉਣਾਂ, ਤੇ ਫਿਰ ਮੁਰੰਮਤ ਨਾ ਕੀਤੇ ਜਾਣ ਲਈ ਹੱਥ ਖੜ੍ਹੇ ਕਰ ਦੇਣੇ ਆਦਿਕ ਤੋਂ ਬਾਅਦ ਕੌਮ ਨੂੰ ਦਿੱਤੀ ਜਾ ਰਹੀ ਹਲਕੇ ਪੱਧਰ ਦੀ ਅਗਵਾਈ ਰਾਹੀਂ ਭੰਬਲਭੂਸੇ ਵਿੱਚ ਫਸਾਈ ਜਾ ਰਹੀ ਕੌਮ, ਅਤੇ ਪ੍ਰੋ. ਦਰਸ਼ਨ ਸਿੰਘ ਖਾਲਸਾ ਸਬੰਧੀ ਕੀਤੀ ਗਈ ਇਤਿਹਾਸਕ ਕਾਰਵਾਈ ਸੱਭ ਕੁੱਝ ਦੇਖ ਕੇ ਵੀ ਜਾਗਣ ਨੂੰ ਤਿਆਰ ਨਹੀਂ ਹੈ।

ਸੱਭ ਕੁੱਝ ਅੱਖਾਂ ਦੇ ਸਾਹਮਣੇ ਹੋ ਰਿਹਾ ਹੈ 'ਤੇ ਜਦੋਂ ਕਿਤੇ ਫਿਰ ਕੌਮ ਤੇ ਕੋਈ ਭੀੜ ਬਣ ਆਉਂਦੀ ਹੈ ਤਾਂ ਫਿਰ ਮੂੰਹ ਅਤੇ ਅੱਖਾਂ ਟੱਡ ਕੇ ਕਹਿਣਗੇ ਮਾਮਲਾ ਅਕਾਲ ਤਖ਼ਤ ਸਾਹਿਬ ਤੇ ਲੈ ਕੇ ਜਾਣਾ ਹੈ, ਜਿਵੇਂ ਅੱਜ ਦੀ ਤਾਰੀਕ ਵਿੱਚ ਉਹ ਬੈਠੇ ਪੁਜਾਰੀ ਕੌਮ ਨੂੰ ਬੜੇ ਸਹੀ ਦਿਸ਼ਾ-ਨਿਰਦੇਸ਼ ਜਾਰੀ ਕਰ ਰਹੇ ਹਨ।

ਪ੍ਰੋ. ਸਰਬਜੀਤ ਸਿੰਘ ਧੂੰਦਾ ਜੀ ਨੂੰ ਹੁਣ ਸੱਦਿਆ ਗਿਆ ਹੈ, ਇਹੀ ਕਹਿਣਾ ਚਾਹਾਂਗਾ ਕਿ ਉਹਨਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਨਹੀਂ ਸੱਦਿਆ ਗਿਆ । ਨਾ ਹੀ ਜਥੇਦਾਰ ਦੀ ਕੋਈ ਮਾਨਤਾ ਸਿੱਖੀ ਸਿਧਾਂਤਾਂ ਅਨੁਸਾਰ ਸਹੀ ਹੈ। ਨਾ ਹੀ ਉਹਨਾਂ ਵਿਰੁੱਧ ਜਾਰੀ ਆਦੇਸ਼ ਵਿੱਚ ਕੋਈ ਪੰਥਕ ਇਕੱਠ ਹੋਇਆ ਸੀ ਤੇ ਨਾ ਹੀ 5 ਸਿੰਘਾਂ ਦੇ ਦਸਤਖਤ ਉਸ ਜਾਰੀ ਹੋਏ ਫਤਵੇ ਤੇ ਉਕਰੇ ਹੋਏ ਹਨ। ਕੇਵਲ ਲੈਟਰ ਪੈਡ ਸ੍ਰੀ ਅਕਾਲ ਤਖ਼ਤ ਸਾਹਿਬ ਦਾ

ਵਰਤਿਆ ਗਿਆ ਹੈ । ਪਹਿਲੀ ਪੰਗਤੀ 'ਅਖੌਤੀ ਪ੍ਰਚਾਰਕ ਸਰਬਜੀਤ ਸਿੰਘ ਧੂੰਦਾ' ਤੋਂ ਸ਼ੁਰੂ ਹੁੰਦੀ ਹੈ, ਇਹ ਫਤਵਾ ਨਿੱਜੀ ਦਫਤਰ ਸਕਤਰੇਤ ਤੋਂ ਜਾਰੀ ਹੋਇਆ ਹੈ । ਜੋ ਕਿਸੇ ਪੱਖੋਂ ਵੀ ਗੁਰਮਤਾ ਜਾਂ ਹੁਕਮਨਾਮਾ ਨਹੀਂ ਅਖਵਾ ਸਕਦਾ । ਇਸ ਲਈ ਇਹਨਾਂ ਪੁਜਾਰੀਆਂ ਅੱਗੇ ਪੇਸ਼ ਹੋ ਕੇ ਜਾਂ ਇਹਨਾਂ ਦੇ ਕਹੇ ਤੇ ਪੇਸ਼ੀ ਲਈ ਨਾ ਜਾਣ । ਬਾਕੀ ਆਪ ਉਹ ਮੇਰੇ ਤੋਂ ਵੀ ਵੱਧ ਸਿਆਣੇ ਅਤੇ ਸੂਝਵਾਨ ਪ੍ਰਚਾਰਕ ਹਨ, ਸਹੀ ਫੈਸਲਾ ਹੀ ਕਰਨਗੇ, ਉਮੀਦ ਕਰਦਾ ਹਾਂ ।

ਇਸ ਵਿਸ਼ੇ 'ਤੇ ਗੱਲ ਕਰਦਿਆਂ ਜ਼ਰੂਰੀ ਹੋਵੇਗਾ ਕਿ ਸ. ਜੋਗਿੰਦਰ ਸਿੰਘ ਆਫ ਸਪੋਕਸਮੈਨ ਵੱਲੋਂ ਮਾਸਕ ਸਪੋਕਸਮੈਨ ਦਸਬੰਰ 2001 ਵਿੱਚ ਦਿੱਤੇ ਵੀਚਾਰ ਵੀ ਪਾਠਕਾਂ ਨਾਲ ਸਾਂਝੇ ਕੀਤੇ ਜਾਣ ਜਿਸ ਅਨੁਸਾਰ, "ਗੁਰਦੁਆਰਾ ਐਕਟ ਵਿੱਚ ਤਖ਼ਤਾਂ ਦੇ ਜਥੇਦਾਰ ਦਾ ਕੋਈ ਅਹੁੱਦਾ ਪ੍ਰਵਾਨ ਹੀ ਨਹੀਂ ਕੀਤਾ ਗਿਆ। ਇਹ ਕੋਈ ਅਨਜਾਣੇ ਵਿੱਚ ਹੋਈ ਗਲਤੀ ਨਹੀਂ ਸੀ, ਸਗੋਂ ਜਾਣ ਬੁੱਝ ਕੇ ਲਿਆ ਫੈਸਲਾ ਸੀ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਐਕਟ ਅਧੀਨ ਇਹ ਤਾਕਤ ਹਾਸਲ ਨਹੀਂ ਕਿ ਉਹ ਐਕਟ ਤੋਂ ਬਾਹਰ ਜਾ ਕੇ, ਕਿਸੇ ਗ੍ਰੰਥੀ ਨੂੰ 'ਜਥੇਦਾਰ' ਦਾ ਖਿਤਾਬ ਦੇਵੇ। ਜੇ ਤਖ਼ਤਾਂ ਉੱਤੇ ਗ੍ਰੰਥੀ ਹੀ ਬਿਠਾਣੇ ਹਨ, ਤੇ ਉਹਨਾਂ ਦੀ ਨਿਯੁੱਕਤੀ ਵੀ ਕਿਸੇ ਇੱਕ ਸਿਆਸਤਦਾਨ ਜਾਂ ਧੜੇ ਨੇ ਹੀ ਕਰਨੀ ਹੈ, ਤਾਂ ਉਹਨਾਂ ਕੋਲੋਂ ਜਥੇਦਾਰਾਂ ਵਾਲੇ ਕੰਮ ਕਰਵਾਉਣੇ ਬੰਦ ਕਰਨੇ ਚਾਹੀਦੇ ਹਨ, ਕਿਉਂਕਿ ਗ੍ਰੰਥੀ ਇਸ ਅਹੁਦੇ ਦਾ ਸਤਿਕਾਰ ਕਾਇਮ ਨਹੀਂ ਰੱਖ ਸਕਦੇ ।

ਉਸ ਹਾਲਤ ਵਿੱਚ ਗੁਰਦੁਆਰਾ ਐਕਟ ਅਨੁਸਾਰ, ਉਹਨਾਂ ਨੂੰ 'ਮੁੱਖ ਗ੍ਰੰਥੀ' ਕਹਿਣਾ ਤੇ ਸਮਝਣਾ ਹੀ ਕਾਫੀ ਹੋਵੇਗਾ । ਪਰ ਜੇ 'ਜਥੇਦਾਰ' ਦਾ ਅਹੁੱਦਾ ਬਹਾਲ ਕਰਨਾ ਹੈ ਤਾਂ ਉਪਰੋਕਤ ਅਨੁਸਾਰ, ਇਸ ਨੂੰ ਠੀਕ ਢੰਗ ਨਾਲ ਕੀਤਾ ਜਾਏ ਅਤੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਆਪਣੇ ਅੰਤਮ ਸਮੇਂ ਸਿੱਖਾਂ ਨੂੰ ਦਿੱਤੀ ਗਈ 'ਟਰੇਨਿੰਗ' ਅਨੁਸਾਰ ਹੀ ਜਥੇਦਾਰ ਥਾਪਿਆ ਜਾਏ ਤੇ ਇਸ ਅਹੁਦੇ ਦੀ ਵਰਤੋਂ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਅਤੇ ਗੁਰਮਤਿ ਦੀ ਸਰਬ-ਉੱਚਤਾ ਸਥਾਪਤ ਕਰਨ ਲਈ ਕੀਤੀ ਜਾਵੇ ਨਾ ਕਿ ਸਿਆਸੀ ਲੀਡਰਾਂ ਦੇ ਹਿੱਤਾਂ ਦੀ ਰਾਖੀ ਕਰਨ ਲਈ ।"

±±±±

---

ਸਫਾ 30 ਦਾ ਬਾਕੀ

ਰੱਬ ਦਾ ਰੂਪ ਅਖਵਾਉਣ ਵਾਲੇ ਕੁੱਝ ਫਨੀਅਰ ਕਾਲੇ ਕੁਬੇਰ ਡਾਕਟਰ ਆਪਣੀਆਂ ਚੋਰ-ਮੋਰੀਆਂ ਰਾਂਹੀ ਧੀ ਦੇ ਭਰੂਣ ਤੇ ਅੰਨਾ ਵਾਰ ਬੇਝਿਜਕ ਹੋ ਕੇ ਕਰ ਰਹੇ ਹਨ। ਇੱਕ ਵਾਰ ਮੇਰੇ ਇੱਕ ਦੋਸਤ ਨੇ ਦੱਸਿਆ ਕਿ ਉਸਨੇ ਆਪਣੀ ਜਾਣ ਪਹਿਚਾਣ ਵਾਲੇ ਅਲਟਰਾਸਾਊਂਡ ਕਰਨ ਵਾਲੇ ਡਾਕਟਰ ਨੂੰ ਜਦੋਂ ਇਹ ਸਵਾਲ ਕਰਦਿਆਂ ਪੁੱਛਿਆ ਕਿ ਡਾਕਟਰ ਸਾਹਿਬ ਹੁਣ ਮੁੰਡੇ ਕੁੜੀ ਚੈੱਕ ਕਰਨ ਤੇ ਤਾਂ ਪਾਬੰਦੀ ਹੈ। ਪਹਿਲਾਂ ਜਦੋਂ ਇਹ ਧੰਦਾ ਖੁੱਲ੍ਹੇ ਆਮ ਚੱਲਦਾ ਸੀ ਤਾਂ ਤੁਹਾਨੂੰ ਚੋਖੀ ਕਮਾਈ ਹੁੰਦੀ ਸੀ, ਹੁਣ ਤਾਂ ਤੁਹਾਡੀਆਂ ਮਸ਼ੀਨਾਂ ਨੂੰ ਜੰਗਾਲ ਹੀ ਲੱਗ ਗਿਆ ਹੋਵੇਗਾ। ਤਾਂ ਅੱਗੋਂ ਡਾਕਟਰ ਨੇ ਮੁਸਕੜੀਆਂ ਹੱਸਦਿਆਂ ਕਿਹਾ ਕਿ ਯਾਰ ਓਦੋਂ ਘੱਟੋ-ਘੱਟ ਵੀਹ ਮਰੀਜ਼ਾਂ ਦੇ ਟੈਸਟ ਕਰਕੇ ਉਨੀ ਰਕਮ ਬਣਦੀ ਸੀ, ਹੁਣ ਸਿਰਫ ਇੱਕ ਦੋ ਟੈਸਟ ਕਰਕੇ ਹੀ ਘਰ ਪੂਰਾ ਹੋ ਜਾਂਦਾ ਹੈ। ਦੂਜੇ ਪਾਸੇ ਦੁੱਖ ਦੀ ਗੱਲ, ਮੇਰੇ ਕਹਿਣ ਦਾ ਭਾਵ ਕਿ ਅੱਜ ਔਰਤ ਹੀ ਔਰਤ ਦੀ ਦੁਸ਼ਮਣ ਹੋਈ ਪਈ ਹੈ, ਜੋ ਆਪਣੀ ਮਮਤਾ ਦੀ ਕੋਈ ਪ੍ਰਵਾਹ ਨਹੀਂ ਕਰ ਰਹੀ।

ਇਸ ਦਾ ਇਕ ਹੋਰ ਕਾਰਨ ਔਰਤ ਦਾ ਸਿੱਖਿਅਤ ਨਾ ਹੋਣਾ ਵੀ ਹੈ ਸੋ ਅੱਜ ਲੜਕੀਆਂ ਨੂੰ ਪੜ੍ਹਾਉਣਾ ਸਿਖਾਉਣਾ ਅਤੀ ਜ਼ਰੂਰੀ ਹੈ ਤਾਂ ਜੋ ਉਹ ਜਾਗਰੂਕ ਹੋ ਕੇ ਆਪਣੇ ਹੱਕਾਂ ਪ੍ਰਤੀ ਅਵਾਜ਼ ਬੁਲੰਦ ਕਰ ਸਕਣ। ਜੇਕਰ ਔਰਤ ਚਾਹੇ ਤਾਂ ਉਹ ਭਰੂਣ ਹੱਤਿਆਵਾਂ ਦੇ ਜੁਰਮ ਨੂੰ ਰੋਕਣ ਲਈ ਅਹਿਮ ਭੂਮਿਕਾ ਨਿਭਾਅ ਸਕਦੀ ਹੈ। ਇੱਥੇ ਜੇਕਰ ਅਸੀਂ ਪੜ੍ਹੀਆਂ ਲਿਖੀਆਂ ਲੜਕੀਆਂ ਦਾ ਜ਼ਿਕਰ ਕਰੀਏ ਜਿੰਨ੍ਹਾਂ 'ਚ ਪੁਲੀਸ ਵਿਭਾਗ ਵਿੱਚ ਉੱਚ ਅਧਿਕਾਰੀ ਵਜੋਂ ਸੇਵਾਵਾਂ ਨਿਭਾਅ ਚੁੱਕੀ ਕਿਰਨ ਬੇਦੀ ਦਾ ਨਾਂਅ ਵੀ ਇੱਕ ਸਲਾਹੁਣਯੋਗ ਹੈ ਅਤੇ ਦੂਸਰੀ ਕਲਪਨਾ ਚਾਵਲਾ ਦਾ ਨਾਂਅ ਵੀ ਇੱਥੇ ਵਰਨਣਯੋਗ ਹੈ, ਉਹ ਵੀ ਇੱਕ ਲੜਕੀਆ ਹੀ ਸਨ। ਜਿੰਨ੍ਹਾਂ ਵੱਲ ਧਿਆਨ ਮਾਰ ਕੇ ਸਾਨੂੰ ਬੁੱਧੀਮਾਨ ਹੋਣ ਦੀ ਅਜੇ ਹੋਰ ਵੀ ਲੋੜ ਹੈ।

9878117285

±±±±

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉਰਦੂ ਟੀਕਾ

(88 ਸਾਲਾ ਟੀਕਾਕਾਰ ਵੱਲੋਂ ਅੰਤਿਮ ਸਮੇਂ ਤੋਂ ਪਹਿਲਾਂ ਛਪਿਆ ਹੋਇਆ ਟੀਕਾ ਦੇਖਣ ਦੀ ਇੱਛਾ)

*ਡਾ. ਪਰਮਵੀਰ ਸਿੰਘ ਸਿੱਖ ਵਿਸ਼ਵਕੋਸ਼ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ*

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਦੀ ਜੀਵਨ ਜਾਚ ਦਾ ਕੇਂਦਰ ਬਿੰਦੂ ਹੈ ਇਸ ਵਿਚ ਦਰਸਾਏ ਸਿਧਾਂਤਾਂ ਅਨੁਸਾਰ ਹੀ ਸਿੱਖ ਨੇ ਆਪਣਾ ਜੀਵਨ ਉਦੇਸ਼ ਨਿਰਧਾਰਿਤ ਅਤੇ ਹਾਸਲ ਕਰਨਾ ਹੈ। ਇਸ ਕਰਕੇ ਗੁਰਬਾਣੀ ਦੀ ਸੋਝੀ ਸਿੱਖ ਦੇ ਜੀਵਨ ਦਾ ਪ੍ਰਮੁਖ ਅਤੇ ਮਹੱਤਵਪੂਰਨ ਪਹਿਲੂ ਹੈ। ਗੁਰਬਾਣੀ ਨੂੰ ਸਮਝਣ ਲਈ ਬਹੁਤ ਸਾਰੇ ਯਤਨ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਹੁੰਦੇ ਰਹੇ ਹਨ। ਭਾਈ ਗੁਰਦਾਸ ਜੀ ਦੀਆਂ ਵਾਰਾਂ, ਜਨਮ ਸਾਖੀਆਂ, ਗੋਸ਼ਟਾਂ, ਪ੍ਰਮਾਰਥ ਆਦਿ ਇਸ ਵਿੱਚ ਮਹੱਤਵਪੂਰਨ ਭੂਮਿਕਾ ਨਿਭਾਉਂਦੇ ਹਨ। ਗੁਰਬਾਣੀ ਦੇ ਸਿਧਾਂਤਾਂ ਦੀ ਵਿਆਖਿਆ ਗੁਰਬਾਣੀ ਦੇ ਅੰਦਰ ਵੀ ਦੇਖਣ ਨੂੰ ਮਿਲਦੀ ਹੈ



ਜਿਸ ਨੂੰ ਵਿਦਵਾਨਾਂ ਨੇ ਸਹਿਜ ਪ੍ਰਣਾਲੀ ਦੱਸਿਆ ਹੈ। ਰੋਜ਼ਾਨਾ ਪਾਠ ਅਧਿਐਨ ਕਰਨ ਵਾਲੇ ਗੁਰਸਿੱਖ ਇਸ ਪ੍ਰਣਾਲੀ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਗੁਰਬਾਣੀ ਦੀ ਸੋਝੀ ਪੈਦਾ ਕਰਨ ਲਈ ਹੁਣ ਤੱਕ ਅਨੇਕਾਂ ਸਾਧਨ ਪੈਦਾ ਕੀਤੇ ਗਏ ਹਨ; ਪ੍ਰਯਾਯ, ਨਿਰੁਕਤ, ਵਿਆਕਰਣ, ਕੋਸ਼ ਆਦਿ ਇਨ੍ਹਾਂ ਵਿੱਚ ਪ੍ਰਮੁਖ ਹਨ।

ਗੁਰੂ ਸਾਹਿਬਾਨ ਦੇ ਸਮੇਂ ਭਾਈ ਗੁਰਦਾਸ ਅਤੇ ਭਾਈ ਮਨੀ ਸਿੰਘ ਗੁਰਬਾਣੀ ਦੀ ਸੋਝੀ ਪੈਦਾ ਕਰਨ ਦਾ ਕਾਰਜ ਕਰਦੇ ਸਨ ਅਤੇ ਮੌਜੂਦਾ ਸਮੇਂ ਤੱਕ ਇਹ ਕਾਰਜ ਕਿਸੇ ਨਾ ਕਿਸੇ ਰੂਪ ਵਿੱਚ ਨਿਰੰਤਰ ਜਾਰੀ ਹੈ। ਕਥਾ-ਵਿਆਖਿਆਨ ਰਾਹੀਂ ਜਿਥੇ ਮੌਖਿਕ ਰੂਪ ਵਿੱਚ ਇਹ ਕਾਰਜ ਹੋ ਰਿਹਾ ਹੈ, ਉਥੇ ਲਿਖਤ ਰੂਪ ਵਿੱਚ ਵੀ ਇਸ ਪਾਸੇ ਯਤਨ ਕੀਤੇ ਜਾ ਰਹੇ ਹਨ। ਗਿਆਨੀ ਬਦਨ ਸਿੰਘ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ (ਫਰੀਦਕੋਟ ਵਾਲਾ ਟੀਕਾ), ਗਿਆਨੀ ਨਿਹਾਲ ਸਿੰਘ ਸੂਰੀ (ਸ੍ਰੀ ਗੁਰਮਤਿ ਭਾਉ ਪ੍ਰਕਾਸ਼ਨੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ), ਪੰਡਤ ਨਾਰਾਇਣ ਸਿੰਘ, (ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ), ਗਿਆਨੀ ਨਰਾਇਣ ਸਿੰਘ ਮੁਜੰਗ ਵਾਲੇ (ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ), ਗਿਆਨੀ ਬਿਸ਼ਨ ਸਿੰਘ (ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ), ਸੰਤ ਕਿਰਪਾਲ ਸਿੰਘ (ਸੰਪ੍ਰਦਾਈ ਟੀਕਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ), ਭਾਈ ਵੀਰ ਸਿੰਘ (ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ), ਪ੍ਰੋ. ਸਾਹਿਬ ਸਿੰਘ (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ), ਗਿਆਨੀ ਮਨੀ ਸਿੰਘ (ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ), ਗਿਆਨੀ ਹਰਿਬੰਸ ਸਿੰਘ (ਆਦਿ ਸ੍ਰੀ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ: ਤੁਲਨਾਤਮਕ ਅਧਿਐਨ), ਪ੍ਰੋ. ਤੇਜਾ ਸਿੰਘ, ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ), ਡਾ. ਰਤਨ ਸਿੰਘ ਜੱਗੀ (ਅਰਥ-ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ) ਆਦਿ ਵਿਦਵਾਨਾਂ ਨੇ ਇਸ ਪਾਸੇ ਯਤਨ ਕੀਤੇ ਹਨ ਅਤੇ ਇਹ ਮੌਜੂਦਾ ਸਮੇਂ ਵਿੱਚ ਵੀ ਨਿਰੰਤਰ ਜਾਰੀ ਹਨ। ਏਸੇ ਤਰ੍ਹਾਂ ਹਿੰਦੀ ਅਤੇ ਅੰਗਰੇਜ਼ੀ ਭਾਸ਼ਾ ਵਿੱਚ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਅਤੇ ਅਨੁਵਾਦ ਮਿਲਦੇ ਹਨ ਜਿਹੜੇ ਗੁਰਬਾਣੀ ਪ੍ਰਤੀ ਸੋਝੀ ਪ੍ਰਦਾਨ ਕਰਦੇ ਹਨ। ਵੱਖ-ਵੱਖ ਸਮਿਆਂ ਵਿੱਚ ਕੀਤੇ ਇਹ ਟੀਕੇ ਸਾਡੇ ਸਾਹਮਣੇ ਹਨ ਜਿਨ੍ਹਾਂ ਤੇ ਸਮੇਂ ਅਤੇ ਸੰਸਥਾਵਾਂ ਦਾ ਪ੍ਰਭਾਵ ਸਪਸ਼ਟ ਦਿਖਾਈ ਦਿੰਦਾ ਹੈ।

ਅਜਿਹਾ ਹੀ ਇਕ ਟੀਕਾ ਉਰਦੂ ਭਾਸ਼ਾ ਵਿੱਚ ਦੇਖਣ ਨੂੰ ਮਿਲਿਆ ਹੈ ਜਿਹੜਾ ਕਿ ਮਾਲ ਮਹਿਕਮੇ ਵਿੱਚੋਂ ਕਾਨੂੰਗੋ ਦੇ ਪਦ ਤੋਂ ਰਿਟਾਇਰ ਹੋਏ ਸ. ਦਵਿੰਦਰਪਾਲ ਸਿੰਘ ਨੇ ਕੀਤਾ ਹੈ। ਇਸ ਤੋਂ ਪਹਿਲਾਂ ਸ੍ਰੀ

ਗੁਰੂ ਗ੍ਰੰਥ ਸਾਹਿਬ ਦੇ ਉਰਦੂ ਅਨੁਵਾਦ ਤਾਂ ਮਿਲਦੇ ਹਨ ਜਿਨ੍ਹਾਂ ਵਿੱਚੋਂ ਸ. ਕ੍ਰਿਪਾਲ ਸਿੰਘ ਪੰਨੂ ਦੁਆਰਾ ਕੀਤਾ ਅਨੁਵਾਦ ਪ੍ਰਮੁਖ ਹੈ ਜਿਹੜਾ ਕਿ ਇੰਟਰਨੈਟ ਤੇ ਉਪਲਬਧ ਹੈ। ਇਨ੍ਹਾਂ ਤੋਂ ਪਹਿਲਾਂ 1916 ਈਸਵੀ ਵਿੱਚ 2220 ਪੰਨਿਆਂ ਤੇ ਬਾਬਾ ਊਧਮ ਸਿੰਘ ਦਾ ਕੀਤਾ ਹੋਇਆ ਇਕ ਅਨੁਵਾਦ ਨਜ਼ਰੀਂ ਪਿਆ ਹੈ ਜਿਸ ਦੇ ਇਕ੍ਰ ਪੰਨੇ ਤੇ ਲੇਖਕ ਨੇ ਤਸਦੀਕ ਕਰਦੇ ਹੋਏ ਲਿਖਿਆ ਹੈ, 'ਮੈਂ ਤਸਦੀਕ ਕਰਤਾ ਹੂੰ ਕਿ ਯੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ (ਬਖ਼ਤੇ ਉਰਦੂ) ਅਸਲ ਗੁਰਮੁਖੀ ਗ੍ਰੰਥ ਸਾਹਿਬ ਕੇ ਬਿਲਕੁਲ ਮੁਤਾਬਿਕ ਹੈ ਮੈਨੇ ਇਸੇ ਸ਼ੁਰੂ ਸੇ ਆਖੀਰ ਤਕ ਬੜੇ ਗੌਰ ਸੇ ਲਫ਼ਜ਼-ਬ-ਲਫ਼ਜ਼ ਮੁਕਾਬਲਾ ਕਰਕੇ ਸਹੀ ਕੀਆ ਹੈ'। ਪਰ ਹੁਣ ਤੋਂ ਪਹਿਲਾਂ ਗੁਰਬਾਣੀ ਦਾ ਉਰਦੂ ਟੀਕਾ ਕਦੇ ਦੇਖਣ ਨੂੰ ਨਹੀਂ ਮਿਲਿਆ, ਇਹ ਕਾਰਜ ਪਿੰਡ ਰਾਮਪੁਰਾ, ਜ਼ਿਲਾ ਬਠਿੰਡਾ, ਦੇ ਸ. ਦਵਿੰਦਰਪਾਲ ਸਿੰਘ ਨੇ ਸੰਪੂਰਨ ਕੀਤਾ ਹੈ। ਇਸ ਵੇਲੇ ਇਨ੍ਹਾਂ ਦੀ ਉਮਰ ਲਗਪਗ 88 ਸਾਲ ਦੀ ਹੈ ਅਤੇ ਇਸ ਉਮਰ ਵਿੱਚ, ਕਿਸੇ ਅਕਾਦਮਿਕ ਅਤੇ ਧਾਰਮਿਕ ਪਿਛੋਕੜ ਨਾ ਹੋਣ ਦੇ ਬਾਵਜੂਦ ਵੀ, ਨਿਰੰਤਰ ਗੁਰਬਾਣੀ ਅਧਿਐਨ ਨਾਲ ਜੁੜੇ ਰਹਿਣਾ ਇਕ ਮਹੱਤਵਪੂਰਨ ਗੱਲ ਹੈ ਜਿਹੜੀ ਕਿ ਸਮਾਜ ਦੇ ਹੋਰਨਾਂ ਬਜ਼ੁਰਗਾਂ ਨੂੰ ਵੀ ਪ੍ਰੇਰਨਾ ਪ੍ਰਦਾਨ ਕਰਦੀ ਹੈ। ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਹੀ ਸੰਪੂਰਨ ਨਹੀਂ ਕੀਤਾ ਬਲਕਿ ਭਗਤਾਂ ਦੀ ਬਾਣੀ ਦਾ ਉਰਦੂ ਟੀਕਾ ਵੀ ਮੁਕੰਮਲ ਕਰ ਲਿਆ ਹੈ।

ਟੀਕਾ ਕਰਨ ਦੀ ਪੈਦਾ ਹੋਈ ਬਿਰਤੀ ਬਾਰੇ ਉਨ੍ਹਾਂ ਦੱਸਿਆ ਕਿ ਗੁਰਬਾਣੀ ਨਾਲ ਤਾਂ ਉਹ ਪਹਿਲਾਂ ਤੋਂ ਹੀ ਜੁੜੇ ਹੋਏ ਸਨ ਅਤੇ ਰਿਟਾਇਮੈਂਟ ਉਪਰੰਤ ਇਹ ਬਿਰਤੀ ਹੋਰ ਵਧੇਰੇ ਪ੍ਰਚੰਡ ਹੋ ਗਈ। ਜਦੋਂ ਕਦੇ ਪਾਕਿਸਤਾਨ ਜਾਣ ਦਾ ਮੌਕਾ ਮਿਲਿਆ ਤਾਂ ਉਥੇ ਜਾ ਕੇ ਮਨ ਵਿੱਚ ਇਹ ਭਾਵਨਾ ਜ਼ੋਰ ਫੜਨ ਲੱਗੀ ਕਿ ਇਥੋਂ ਦੇ ਪੰਜਾਬੀ ਗੁਰਮੁਖੀ ਦੀ ਬਜਾਏ ਸ਼ਾਹਮੁਖੀ ਵੱਲ ਵਧੇਰੇ ਰੁਚਿਤ ਹੋਏ ਹਨ। ਗੁਰਦੁਆਰਿਆਂ ਵਿੱਚ ਉਨ੍ਹਾਂ ਨਾਲ ਜਿਨ੍ਹਾਂ ਦਾ ਵੀ ਮੇਲ ਹੁੰਦਾ ਰਿਹਾ ਹੈ ਉਹ ਸਾਰੇ ਗੁਰਮੁਖੀ ਤੋਂ ਸੱਖਣੇ ਸਨ ਅਤੇ ਗੁਰਬਾਣੀ ਬਾਰੇ ਜਾਣਨਾ ਚਾਹੁੰਦੇ ਸਨ। ਬਚਪਨ ਤੋਂ ਉਰਦੂ, ਫ਼ਾਰਸੀ ਪੜ੍ਹਨ ਅਤੇ ਇੰਟਰਮੀਡੀਏਟ ਤੱਕ ਇਹ ਵਿੱਦਿਆ ਗ੍ਰਹਿਣ ਕਰਨ ਕਰਕੇ ਗੁਰਮੁਖੀ ਦੇ ਨਾਲ-ਨਾਲ ਇਹ ਭਾਸ਼ਾ ਵੀ ਮਨ ਵਿੱਚ ਵੱਸ ਗਈ ਸੀ। ਇਕ ਰੌਚਿਕ ਗੱਲ ਸੁਣਾਉਂਦੇ ਹੋਏ ਉਨ੍ਹਾਂ ਦੱਸਿਆ ਕਿ ਹੁਣ ਦੀਆਂ ਗੱਲਾਂ ਤਾਂ ਛੇਤੀ ਹੀ ਭੁੱਲ ਜਾਂਦੀਆਂ ਹਨ ਪਰ ਉਸਤ ਾਂ ਦੁਆਰਾ ਪ੍ਰਪੱਕ ਕੀਤੀ ਉਰਦੂ, ਫ਼ਾਰਸੀ ਅਜਿਹੀ ਮਨ ਵਿੱਚ ਵੱਸੀ ਹੋਈ ਹੈ ਕਿ ਉਸ ਸਮੇਂ ਦਾ ਪੜ੍ਹਿਆ ਹੋਇਆ ਹੁਣ ਤੱਕ ਵੀ ਇੰਨ-ਬਿੰਨ ਯਾਦ ਹੈ। ਮਨ ਵਿੱਚ ਇਸ ਭਾਸ਼ਾ ਦੇ ਵੱਸੇ ਹੋਣ ਅਤੇ ਗੁਰਬਾਣੀ ਦੇ ਨਿਰੰਤਰ ਅਭਿਆਸ ਨੇ ਮਨ ਵਿੱਚ ਇਹ ਇੱਛਾ ਅਤੇ ਰੁਚੀ ਪੈ ਾ ਕੀਤੀ ਕਿ ਗੁਰਬਾਣੀ ਦਾ ਟੀਕਾ ਗੁਰਮੁਖੀ ਵਿੱਚ ਕਰਨ ਦੀ ਬਜਾਏ ਉਰਦੂ ਭਾਸ਼ਾ ਵਿੱਚ ਕੀਤਾ ਜਾਏ। ਇਹ ਟੀਕਾ ਸਿਰੇ ਚਾੜ੍ਹਨ ਲਈ ਇਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਛਾਪੇ ਜਾਂਦੇ ਪ੍ਰਸਿੱਧ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਅਤੇ ਪ੍ਰੋ. ਸਾਹਿਬ ਸਿੰਘ ਦੇ ਟੀਕੇ ਤੋਂ ਵਿਸ਼ੇਸ਼ ਸਹਾਇਤਾ ਲਈ ਹੈ। ਇਸ ਟੀਕੇ ਵਿੱਚ ਔਖੇ ਸ਼ਬਦਾਂ ਦੇ ਅਰਥ ਦੇ ਕੇ ਫਿਰ ਵਿਆਖਿਆ ਕੀਤੀ ਗਈ ਹੈ।

ਉਨ੍ਹਾਂ ਦੱਸਿਆ ਕਿ ਔਖੇ ਸ਼ਬਦਾਂ ਦੇ ਅਰਥ ਕਰਨ ਵੇਲੇ ਸ਼ਬਦਾਰਥ ਨੂੰ ਮੁੱਖ ਰੱਖਿਆ ਗਿਆ ਹੈ ਅਤੇ ਜੇ ਕਿਤੇ ਹੋਰ ਵਧੇਰੇ ਜਾਣਨ ਦੀ ਲੋੜ ਪਈ ਤਾਂ ਪ੍ਰੋ. ਸਾਹਿਬ ਸਿੰਘ ਦੇ ਟੀਕੇ ਤੋਂ ਸਹਾਇਤਾ ਲਈ ਗਈ ਹੈ। ਯਤਨ ਇਹ ਕੀਤਾ ਗਿਆ ਹੈ ਕਿ ਪੰਥ ਵਿੱਚ ਪ੍ਰਵਾਣਿਤ ਸ਼ਬਦਾਰਥ ਦੇ ਮੂਲ ਅਰਥ ਹੀ ਰੱਖੇ ਜਾਣ ਤਾਂ ਕਿ ਜਿਗਿਆਸੂ ਨੂੰ ਸਹੀ ਅਤੇ ਢੁਕਵੀਂ ਜਾਣਕਾਰੀ ਪ੍ਰਾਪਤ ਹੋ ਸਕੇ। ਜਿਥੇ ਜ਼ਿਆਦਾ ਲੋੜ ਸਮਝੀ ਉਥੇ ਆਪਣੀ ਸੋਝੀ ਅਨੁਸਾਰ ਵੀ ਅਰਥ ਕਰ ਦਿੱਤੇ ਹਨ, ਪਰ ਉਨ੍ਹਾਂ ਦੀ ਗਿਣਤੀ ਬਹੁਤ ਘੱਟ ਹੈ। ਟੀਕਾ ਕਰਦੇ ਸਮੇਂ ਸੰਬੰਧਿਤ ਬਾਣੀ ਦੀ ਸੰਖੇਪ ਰੂਪ-ਰੇਖਾ ਵੀ ਦਿੱਤੀ ਗਈ ਹੈ। ਵੱਡੇ ਅਕਾਰ ਦੇ 20-22 ਰਜਿਸਟਰਾਂ ਤੇ ਇਹ ਟੀਕਾ ਸੰਪੂਰਨ ਹੋਇਆ ਹੈ ਅਤੇ ਕੰਪਿਊਟਰ ਤੇ 8-10 ਜ਼ਿਲਦਾਂ ਵਿੱਚ ਇਸ ਦੇ ਤਿਆਰ ਹੋਣ ਦੀ ਸੰਭਾਵਨਾ ਹੈ।

ਇਸ ਟੀਕੇ ਦੀ ਛਪਾਈ ਇਕ ਬਹੁਤ ਹੀ ਵੱਡਾ ਅਤੇ ਮਹੱਤਵਪੂਰਨ ਕਾਰਜ ਹੈ ਜਿਹੜਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਨੇ ਆਪਣੇ ਹੱਥ ਲਿਆ ਹੈ। ਭਾਵੇਂ ਕਿ ਉਮਰ ਦੇ ਇਸ ਪੜਾਅ ਵਿੱਚ ਵੀ ਲੇਖਕ ਦੀ ਆਵਾਜ਼ ਅਤੇ ਸਿਹਤ ਪੂਰਨ ਤੌਰ ਤੇ ਤੰਦਰੁਸਤ ਹੈ ਪਰ ਉਸ ਦੀ ਇੱਛਾ ਹੈ ਕਿ ਅੰਤਿਮ ਸਮੇਂ ਤੋਂ ਪਹਿਲਾਂ ਉਹ ਇਸ ਨੂੰ ਛੱਪਿਆ ਹੋਇਆ ਦੇਖਣਾ ਚਾਹੁੰਦਾ ਹੈ।

±±±±

# ਭਗਤ ਲੜੀ ਦੇ ਅਨਮੋਲ ਹੀਰੇ ਭਗਤ ਰਵਿਦਾਸ ਜੀ!

ਅਵਤਾਰ ਸਿੰਘ ਮਿਸ਼ਨਰੀ

ਮਹਾਨ ਕੋਸ਼ ਅਨੁਸਾਰ ਭਗਤ ਰਵਿਦਾਸ ਜੀ ਕਾਸ਼ੀ ਦੇ ਵਸਨੀਕ, ਭਗਤ ਰਾਮਾਨੰਦ ਜੀ ਦੇ ਚੇਲੇ ਅਤੇ ਭਗਤ ਕਬੀਰ ਜੀ ਦੇ ਸਮਕਾਲੀ ਸਨ। ਸਿੰਘ ਸਭਾ ਦੇ ਵਿਦਵਾਨ ਲੇਖਕ ਗਿ. ਗੁਰਦਿੱਤ ਸਿੰਘ ਅਨੁਸਾਰ ਕਬੀਰ, ਰਾਮਾਨੰਦ, ਰਵਿਦਾਸ ਸਮਕਾਲੀ ਭਗਤ ਸਨ ਅਤੇ ਗੁਰੂ ਨਾਨਕ ਦੇਵ ਜੀ ਨਾਲ ਵੀ ਆਖਰੀ ਉਮਰੇ ਇਨ੍ਹਾਂ ਦੀ ਭੇਟ ਹੋਈ ਸੀ ਅਤੇ ਸਤਿਗੁਰੂ ਸ਼ਬਦ ਭਗਤ ਰਾਮਾਨੰਦ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਮਿਲਣ ਤੋਂ ਬਾਅਦ ਉਚਾਰਿਆ-ਸਤਿਗੁਰ ਮੈ ਬਲਿਹਾਰੀ ਤੋਰਿ॥ ਜਿਨ ਸਕਲ ਬਿਕਲ ਭ੍ਰਮ ਕਾਟੇ ਮੋਰਿ॥(1195)

ਭਗਤ-ਸੰਸਕ੍ਰਿਤ ਦਾ ਸ਼ਬਦ ਹੈ ਅਤੇ ਭਜ ਧਾਤ ਤੋਂ ਬਣਿਆਂ ਹੈ, ਜਿਸ ਦਾ ਅਰਥ ਹੈ ਵੰਡਣਾ, ਸੇਵਾ ਅਤੇ ਸਿਮਰਨ ਕਰਨਾ ਭਾਵ ਜੋ ਵਰਤਾ ਕੇ ਛਕਦਾ ਹੈ, ਸੰਸਾਰ ਦੀ ਸੇਵਾ ਕਰਦਾ ਹੈ ਅਤੇ ਕਰਤਾਰ ਨੂੰ ਮਨੋਂ ਨਹੀਂ ਵਿਸਾਰਦਾ ਉਹ ਭਗਤ ਹੈ। ਪੰਜਾਬੀ ਵਿੱਚ ਭਗਤ ਦੇ ਅਰਥ ਹਨ ਸੇਵਕ, ਪ੍ਰੇਮੀ ਜੋ ਪ੍ਰੀਤਮ ਪ੍ਰਾਇਣ ਹੋਵੇ, ਜੋ ਆਪਣਾ ਸਭ ਕੁਝ ਪ੍ਰਮੇਸ਼ਰ ਨੂੰ ਅਰਪੇ-ਕਬੀਰ ਮੇਰਾ ਮੁਝ ਮਹਿ ਕਿਛ ਨਹੀ ਜੋ ਕਿਛ ਹੈ ਸੋ ਤੇਰਾ॥(1275)

ਸਬਦੌਂ ਹੀ ਭਗਤ ਜਾਪਦੇ ਜਿਨ ਕੀ ਬਾਣੀ ਸਚੀ ਹੋਇ॥ ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ॥(429) ਭਾ ਕਾਨ੍ਹ ਸਿੰਘ ਨ੍ਹਾਭਾ ਜੀ ਭਗਤ ਦੇ ਗੁਣ ਇਉਂ ਬਿਆਨ ਕਰਦੇ ਹਨ-

ਦਯਾ ਦਿਲ ਰਾਖੈ ਸਬਹੀਂ ਸੋਂ ਮ੍ਰਿਦੁ ਭਾਖੈ ਨਿਤ, ਕਾਮ ਕ੍ਰੋਧ ਲੋਭ ਮੋਹ ਹੌਮੈ ਕੋ ਦਬਾਵੈ ਜੂ।

ਕਾਹੂੰ ਮੇ ਨਾ ਤੁਖੈ ਸਭ ਹੀ ਮੇਂ ਏਕ ਬ੍ਰਹਮ ਦੇਖੈ, ਲਘੁ ਲੇਖੈ ਆਪ,ਕਰ ਨੇਮ ਤਨ ਭਾਵੈ ਜੂ।

"ਦੇਵੀਦੱਤ" ਜਾਨੈ ਏਕ ਹਰਿ ਹੀ ਕੋ ਮੀਤ, ਔਰ ਜਗਤ ਕੀ ਰੀਤਿ ਮੇ ਨ ਪ੍ਰੀਤਿ ਦਰਸਾਵੇ ਜੂ।

ਦੁਖਿਤ ਹੈ ਆਪ,ਦੁਖ ਔਰ ਕੋ ਮਿਟਾਵੈ, ਏਸੋ ਸ਼ਾਂਤਪਦ ਪਾਵੈ, ਤਬ ਭਗਤ ਕਹਾਵੈ ਜੂ।

ਗੁਰੂ ਅਮਰਦਾਸ ਜੀ ਫੁਰਮਾਂਦੇ ਹਨ ਕਿ ਭਗਤਾਂ ਦੀ ਮਰਯਾਦਾ ਸੰਸਾਰੀਆਂ ਨਾਲੋਂ ਵੱਖਰੀ ਹੁੰਦੀ ਹੈ ਉਹ ਸੱਚੇ ਮਾਰਗ ਤੇ ਚਲਦਿਆਂ ਟੱਸ ਤੋਂ ਮੱਸ ਨਹੀਂ ਹੁੰਦੇ, ਖੰਡੇ ਦੀ ਧਾਰ ਤੇ ਚਲਦੇ ਹਨ ਜਦ ਕਿ ਸੰਸਾਰੀ ਲੋਕ ਲਾਲਚ ਵਿੱਚ ਸਿਧਾਂਤ ਤੱਕ ਬਦਲ ਦੇਂਦੇ ਹਨ-ਭਗਤਾ ਕੀ ਚਾਲ ਨਿਰਾਲੀ॥ ਚਾਲਾ ਨਿਰਾਲੀ ਭਗਤਾਹ ਕੇਰੀ,ਬਿਖਮ ਮਾਰਗਿ ਚਲਣਾ॥ਲਬੁ ਲੋਭੁ ਅਹੰਕਾਰ ਤਜ ਤ੍ਰਿਸਨਾ, ਬਹੁਤ ਨਾਹੀ ਬੋਲਣਾ॥ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥ਗੁਰਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥14॥(918)

ਨੋਟ-ਹਿੰਦੋਸਤਾਨੀ ਲੋਕ ਭਗਤ ਉਸ ਨੂੰ ਸਮਝਦੇ ਹਨ ਜਿਸ ਦਾ ਮੈਲਾ ਕੁਚੈਲਾ ਵੇਸ ਹੋਵੇ, ਗਲ ਵਿੱਚ ਮਾਲਾ ਪਾਈ ਹੋਵੇ, ਮੱਥੇ ਤੇ ਤਿਲਕ ਲਾਇਆ ਹੋਵੇ, ਗੋਲ ਪੱਗ ਜਾਂ ਲੰਬਾ ਚੋਲਾ ਪਾਇਆ ਹੋਵੇ, ਆਜ਼ਿਜ਼ ਜਿਹਾ ਹੋਕੇ ਮੰਗਦਾ ਫਿਰੇ ਅਤੇ ਅੱਖਾਂ ਮੀਟੀ ਸਮਾਧੀ ਲਾ ਬੈਠਾ ਹੋਵੇ। ਜੇ ਕਿਤੇ ਦੇਵਨੇਤ ਨਾਲ ਕਹੀ ਜਾਂਦੀ ਨੀਵੀਂ ਜਾਤਿ ਵਿੱਚ ਭਗਤ ਪੈਦਾ ਹੋ ਜਾਵੇ ਤਾਂ ਉੱਚਜਾਤੀਏ ਜਿੱਥੇ ਉਸ ਨੂੰ ਕਬੂਲ ਨਹੀਂ ਕਰਦੇ, ਸਗੋਂ ਡੱਟ ਕੇ ਵਿਰੋਧਤਾ ਕਰਦੇ ਹਨ ਓਥੇ ਉਸ ਦੇ ਜੀਵਨ ਬਾਰੇ ਵੀ ਘਟੀਆ ਕਹਾਣੀਆਂ ਜੋੜ ਦਿੰਦੇ ਹਨ ਭਾਵ ਭਗਤ ਦੇ ਸੱਚੇ-ਸੁੱਚੇ ਉਪਦੇਸ਼ਾਂ ਅਤੇ ਇਤਿਹਾਸ ਵਿੱਚ ਭੰਬਲ-ਭੂਸੇ ਪਾ ਦਿੰਦੇ ਹਨ। ਐਸਾ ਹੀ ਦਲਤਾਂ ਦੇ ਮਸੀਹੇ ਭਗਤ ਰਵਿਦਾਸ ਜੀ ਨਾਲ ਵੀ ਕੀਤਾ ਗਿਆ। ਦਾਸ ਇਹ ਹਵਾਲੇ "ਗੁਰ ਭਗਤ ਮਾਲ" ਜੋ ਕਿਸੇ ਨਿਰਮਲੇ ਸੰਤ ਅਤੇ "ਸਿੱਖ ਰਿਲੀਜਨ" ਅੰਗ੍ਰੇਜੀ ਬੁੱਕ ਜੋ ਮਿਸਟਰ ਮੈਕਾਲਿਫ਼ ਦੀ ਲਿਖੀ ਹੋਈ ਹੈ, ਵਿੱਚੋਂ ਦੇ ਰਿਹਾ ਹੈ। ਮੈਕਾਲਿਫ ਨੂੰ ਵੀ ਭਗਤ ਮਾਲਾ ਦੀ ਹੀ ਟੇਕ ਲੈਣੀ ਪਈ ਕਿਉਂਕਿ ਭਗਤਾਂ ਦੇ ਜੀਵਨ ਬਹੁਤ ਘੱਟ ਲਿਖੇ ਗਏ ਸਨ। ਭਗਤ ਰਵਿਦਾਸ ਜੀ ਬਾਰੇ ਵੀ ਇਹ ਪੁਰਾਤਨ ਸਰੋਤ ਹਨ। ਅਸਲ ਇਤਹਾਸ ਤਾਂ ਬ੍ਰਾਹਮਣ ਭਾਊਆਂ ਅਤੇ ਪਾਖੰਡੀ ਸੰਤਾਂ ਨੇ ਵਿਗਾੜ ਦਿੱਤਾ ਹੈ। ਭਗਤ ਜੀ ਦੇ ਜੀਵਨ ਬਾਰੇ ਤਾਂ ਅੱਜ ਕਲ੍ਹ ਬਹੁਤ ਲੇਖ ਛਪ ਚੁੱਕੇ ਹਨ ਪਰ ਆਪਾਂ ਉਨ੍ਹਾਂ ਦੇ ਉਪਦੇਸ਼ਾਂ ਅਤੇ ਉਨ੍ਹਾਂ ਬਾਰੇ ਪਾਏ ਗਏ ਭੁਲੇਖਿਆਂ ਦਾ ਜ਼ਿਕਰ ਕਰਨਾ ਹੈ। ਪਹਿਲੇ ਭਗਤ ਜੀ ਬਾਰੇ ਲਿਖੀਆਂ ਮਨਘੜਤ

ਅਤੇ ਮਿਥਹਾਸਕ ਕਹਾਣੀਆਂ ਜੋ "ਗੁਰ ਭਗਤ ਮਾਲ ਅਤੇ ਸਿੱਖ ਰਿਲੀਜ਼ਨ" ਵਿੱਚ ਦਰਜ ਹਨ ਅਤੇ ਜੋ ਅੱਜ ਦੇ ਅਖੌਤੀ ਗਿਆਨੀ ਅਤੇ ਸੰਤ ਕਥਾਵਾਚਕ ਸੰਗਤਾਂ ਨੂੰ ਸੁਣਾ ਰਹੇ ਹਨ-

ਸਿੱਖ ਰਿਲੀਜਨ ਬੁੱਕ ਮੁਤਾਬਿਕ

1. ਰਵਿਦਾਸ ਜੀ ਚਮੜੇ ਦੀ ਮੂਰਤੀ ਬਣਾ ਕੇ ਪੂਜਦੇ ਸਨ ਪਰ ਇਹ ਨਹੀਂ ਦੱਸਿਆ ਕਿਹੜੇ ਦੇਵਤੇ ਜਾਂ ਅਵਤਾਰ ਦੀ ਸੀ।

2. ਮੂਰਤੀ ਪੂਜਾ ਵਿੱਚ ਮਸਤ ਹੋ ਕੇ ਕਿਰਤ-ਵਿਰਤ ਛੱਡ ਬੈਠੇ। ਤੰਗੀ ਦੀ ਹਾਲਤ ਵੇਖ ਇੱਕ ਮਹਾਤਮਾਂ ਨੇ ਇੱਕ ਪਾਰਸ ਦਿੱਤਾ ਤਾਂ ਰਵਿਦਾਸ ਨੇ ਇੱਕ ਪਾਸੇ ਰੱਖ ਛੱਡਿਆ। ਤੇਰਾਂ ਮਹੀਨੇ ਬਾਅਦ ਉਹ ਸਾਧੂ ਫਿਰ ਆਇਆ ਤਾਂ ਆਪਣਾ ਪਾਰਸ ਅਣਵਰਤਿਆ ਵੇਖ ਕੇ ਲੈ ਗਿਆ।

3. ਜਿਸ ਟੋਕਰੀ ਵਿੱਚ ਮੂਰਤੀ ਪੂਜਾ ਦਾ ਸਮਾਨ ਰੱਖਿਆ ਹੋਇਆ ਸੀ, ਚੋਂ ਇੱਕ ਦਿਨ 5 ਮੋਹਰਾਂ ਸੋਨੇ ਦੀਆਂ ਨਿਕਲ ਪਈਆਂ, ਰਵਿਦਾਸ ਨੇ ਟੋਕਰੀ ਨੂੰ ਹੱਥ ਲਾਉਣਾ ਵੀ ਬੰਦ ਕਰ ਦਿੱਤਾ ਤਾਂ ਪ੍ਰਮਾਤਮਾਂ ਨੇ ਅਕਾਸ਼ ਬਾਣੀ ਰਾਹੀਂ ਆਖਿਆ ਰਵਿਦਾਸ! ਤੈਨੂੰ ਤਾਂ ਮਾਇਆ ਦੀ ਚਾਹ ਨਹੀਂ ਪਰ ਹੁਣ ਸਵੀਕਾਰ ਕਰ ਲੈ ਤਾਂ ਰਵਿਦਾਸ ਮੰਨ ਗਿਆ, ਮਾਇਆ ਲੈਣੀ ਸਵੀਕਾਰ ਕਰ ਲਈ।

4. ਕਿਸੇ ਧਨੀ ਨੇ ਬਹੁਤ ਸਾਰਾ ਧੰਨ ਦਿੱਤਾ, ਇੱਕ ਸਰਾਂ-ਮੁਸਾਫਰ ਖ਼ਾਨਾਂ ਤੇ ਸੁੰਦਰ ਮੰਦਰ ਬਣਵਾਇਆ। ਇਹ ਹਾਲਤ ਵੇਖ ਕੇ ਬਨਾਰਸ ਦੇ ਬ੍ਰਾਹਮਣਾਂ ਨੇ ਰਾਜੇ ਪਾਸ ਸ਼ਿਕਾਇਤ ਕੀਤੀ ਕਿ ਨੀਚ ਜਾਤ ਮਨੁੱਖ ਸ਼ਾਸ਼ਤਰ ਅਨੁਸਾਰ ਪ੍ਰਮਾਤਮਾਂ ਕੀ ਮੂਰਤ ਕੀ ਪੂਜਾ ਕਾ ਅਧਿਕਾਰੀ ਨਹੀ ਹੋ ਸਕਦਾ।5. ਰਵਿਦਾਸ ਸ਼ਾਸ਼ਤਰਾਂ ਦੇ ਦੱਸੇ ਸਾਰੇ ਪੁੰਨ ਕਰਮ ਕਰਦਾ ਸੀ ਆਦਿਕ।

ਗੁਰ ਭਗਤ-ਮਾਲ ਅਨੁਸਾਰ

1. ਏਕ ਬ੍ਰਹਮਚਾਰੀ ਰਾਮਾਨੰਦ ਕਾ ਸਿੱਖ ਹੂਆ।ਜੋ ਕਾਸ਼ੀ ਮੇਂ ਭਿਖਿਆ ਮਾਂਗ ਕਰ ਰਾਮਾਨੰਦ ਜੀ ਕੋ ਖਵਾਇਆ ਕਰੇ। ਉਸੀ ਗਾਉਂ ਮੇ ਏਕ ਬਾਣੀਆਂ ਵੀ ਕਹੇ ਕਿ ਮੇਰੇ ਸੇ ਭੀ ਸੀਧਾ ਲੇ ਕਰ ਰਾਮਾਨੰਦ ਜੀ ਕੋ ਭੋਗ ਲਗਵਾਇਆ ਕਰੋ। ਐਸਾ ਹੀ ਹੂਆ ਜਦ ਏਕ ਦਿਨ ਰਾਮਨੰਦ ਜੀ ਕੀ ਬਿਰਤੀ ਭਗਵਾਨ ਕੇ ਚਰਨੋਂ ਪਰ ਲੱਗੇ ਹੀ ਨਾਹੀਂ ਤਾਂ ਇਸ ਬ੍ਰਹਮਚਾਰੀ ਨੂੰ ਬੁਲਾ ਕੇ ਪੂਛਤੇ ਭਏ, ਸੀਧਾਂ ਕਹਾਂ ਸੇ ਲਾਇਆਂ ਥਾ ਤਾਂ ਰਵਿਦਾਸ ਨੇ ਕਹਾ ਏਕ ਬਾਣੀਏ ਸੇ ਜਿਸ ਕਾ ਸ਼ਾਹ ਚਮਾਰ ਥਾ ਅਰ ਜੋ ਹਮੇਸ਼ਾਂ ਹੀ ਦੁਸ਼ਟ ਕਰਮ ਕਰਤਾ ਹੈ ਤਾਂ ਰਾਮਾਨੰਦ ਜੀ ਨੇ ਕੋਪ ਹੋ ਕਰ ਕਹਾ ਅਰੇ ਦੁਸ਼ਟ ਤੁਮ ਨੀਚ ਚਮਾਰ ਕਾ ਜਨਮ ਪਾਓ।

2. ਕੁਝ ਬ੍ਰਾਹਬਣ ਸਾਧੂ ਗੰਗਾ ਕੇ ਇਸ਼ਨਾਨ ਕੋ ਜਾ ਰਹੇ ਥੇ ਤਾਂ ਏਕ ਨੇ ਜੁੱਤੀ ਗੰਡਵਾ ਕਰ ਦਮੜੀ ਦੀ, ਤਾਂ ਰਵਿਦਾਸ ਨੇ ਕਹਾ, ਯੇਹ ਦਮੜੀ ਗੰਗਾ ਮਈਆ ਕੋ ਮੇਰੀ ਭੇਟ ਦੇ ਦੇਣੀ ਤੇ ਕਹਿਣਾ ਗੰਗਾ ਆਪਣੇ ਹਾਥ ਸੇ ਦਮੜੀ ਲੇਵੇ।

3. ਰਵਿਦਾਸ ਦੀ ਚੜ੍ਹਦੀ ਕਲਾ ਤੇ ਮੂਰਤੀ ਪੂਜਾ ਕਰਤੇ ਵੇਖ ਬ੍ਰਾਹਮਣਾ ਨੇ ਰਾਜੇ ਪਾਸ ਸ਼ਿਕਾਇਤ ਕੀਤੀ ਤਾਂ ਕੋਲੋਂ ਮੰਤ੍ਰੀ ਨੇ ਸਲਾਹ ਦਿੱਤੀ ਕਿ ਇਨ੍ਹਾਂ ਸਾਰਿਆਂ ਨੂੰ ਆਖੋ ਆਪਣੇ ਠਾਕਰ ਨਦੀ ਵਿੱਚ ਸੁੱਟਣ ਤੇ ਫਿਰ ਬੁਲਾਉਣ ਜਿਸਕੇ ਪੱਥਰ ਕੇ ਠਾਕਰ ਨਦੀ ਤਰ ਕੇ ਜਲਦ ਆ ਜਾਣ ਉਹ ਹੀ ਅਸਲ ਪੂਜਾ ਕਾ ਆਧਿਕਾਰੀ ਹੈ। ਐਸਾ ਹੀ ਹੂਆ ਰਵਿਦਾਸ ਜੀ ਕੇ ਠਾਕੁਰ ਤੋ ਆ ਗਏ ਪਰ ਬ੍ਰਾਹਮਣੋਂ ਕੇ ਨਾ ਆਏ ਤਾਂ ਭਗਤ ਜੀ ਨੇ ਤੁਲਸੀ ਦਲ ਧੂਪ ਦੀਪ ਆਦਿ ਲੇ ਕਰ ਪੂਜਨ ਕੀਆ।

4. ਇਹ ਸੋਭਾ ਸੁਣ ਕਰ ਚਤੌੜ ਦੀ ਰਾਣੀ ਝਾਲੀ ਭਗਤ ਜੀ ਦੀ ਸ਼ਰਧਾਲੂ ਬਣੀ। ਇਥੇ ਭੀ ਪਰਖ ਕੀਤੀ ਗਈ ਤਾਂ ਬ੍ਰਾਹਮਣਾ ਦੇ ਕਹਿਣੇ ਸੇ ਠਾਕਰ ਨਾਂ ਆਏ ਪਰ ਰਵਿਦਾਸ ਜੀ ਦੇ ਇਸ਼ਾਰਾ ਕਰਤੇ ਹੀ ਠਾਕਰ ਜੀ ਮੰਦਰ ਸੇ ਨਿਕਲਤੇ ਹੂਏ ਆ ਰਵਿਦਾਸ ਜੀ ਕੀ ਗੋਦ ਮੇਂ ਬਿਰਾਜਮਾਨ ਹੋਏ।

5. ਬ੍ਰਾਹਮਣ ਕਹਿਨੇ ਲੱਗੇ ਆਪ ਨੇ ਜਨੇਊ ਕਿਉਂ ਨਹੀਂ ਧਾਰਾ ਤਾਂ ਰਵਿਦਾਸ ਜੀ ਨੌਹਾਂ ਨਾਲ ਸਰੀਰ ਦਾ ਮਾਸ ਉਧੇੜ ਕਰ ਭੀਤਰ ਸੇ ਸੋਨੇ ਕਾ ਜੰਞੂ ਦੇਖਾਤੇ ਭਏ।

6. ਬਾਲਕ ਨੂੰ ਆਪਣੇ ਪਿਛਲੇ ਜਨਮ ਦੀ ਸੋਝੀ ਸੀ। ਇਸ ਲਈ ਉਸ ਨੇ ਆਪਣੀ ਚਮਾਰ ਮਾਂ ਦਾ ਦੁੱਧ ਨਾਂ ਪੀਤਾ, ਤਾਂ ਰਾਮਾਨੰਦ ਜੀ ਨੂੰ ਸੁਪਨੇ ਮੇਂ ਪ੍ਰਮਾਤਮਾਂ ਨੇ ਪ੍ਰੇਰਨਾਂ ਦੀ ਤਾਂ ਰਾਮਾਨੰਦ ਜੀ ਨੇ ਆਪਣਾ ਚਰਨ ਧੋ ਕਰ ਰਵਿਦਾਸ ਕੇ ਮੁਖ ਮੇਂ ਵੋਹ ਜਲ ਪਾ ਕਰ ਬਹੁਤੋਂ ਕਾਨ ਮੈ ਤਾਰਕ ਮੰਤ੍ਰ ਦੇ ਕਰ ਸਿੱਖ ਕੀਆ ਔਰ ਵਚਨ ਕੀਤਾ, ਹੇ ਪੁੱਤ੍ਰ! ਦੂਧ ਕਉ ਪਾਨ ਕਰੋ, ਅਬ ਬ੍ਰਾਹਮਣ ਸੇ ਦੀਖਿਆ ਲੇਨੇ ਸੇ ਸਰਬ ਪਾਪ ਭਾਗ ਗਏ ਹੈਂ।

ਉਪ੍ਰੋਕਤ ਦੋਹਾਂ ਲੇਖਕਾਂ ਮੁਤਾਬਿਕ ਰਵਿਦਾਸ ਮੂਰਤੀ ਪੂਜਕ ਸੀ ਜਿਸਨੇ ਮੂਰਤੀ ਪੂਜਕ ਬ੍ਰਾਹਮਣ ਰਾਮਾਨੰਦ ਤੋਂ ਦੀਖਿਆ ਲਈ ਸੀ।ਪਾਠ ਪੂਜਾ ਦਾ ਅਧਿਕਾਰ ਕੇਵਲ ਬ੍ਰਾਹਮਣ ਕੋਲ ਹੀ ਹੈ। ਨੋਟ-ਕਿਸੇ ਵੀ ਮੂਰਤੀ ਪੂਜਕ, ਜਾਤ-ਪਾਤ ਤੇ ਵਰ ਸਰਾਫ ਦੇਣ ਵਾਲੇ ਅਤੇ ਕਿਰਤ ਕਮਾਈ ਦਾ ਤਿਆਗ ਕਰਨ ਵਾਲੇ ਭਗਤ ਜਾਂ

ਗੁਰੂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਜੀ ਹੀ ਅਜਿਹੇ ਨਿਰੋਲ ਧਰਮ ਗ੍ਰੰਥ ਹਨ ਜੋ ਗੁਰੂ ਅਰਜਨ ਸਾਹਿਬ ਨੇ ਆਪ ਆਪਣੀ ਦੇਖ ਰੇਖ ਵਿੱਚ ਭਾਈ ਗੁਰਦਾਸ ਜੀ ਵਿਦਵਾਨ ਲਿਖਾਰੀ ਤੋਂ ਲਿਖਵਾਏ ਸਨ।

ਪਹਿਲੇ ਭੁਲੇਖਿਆਂ ਬਾਰੇ ਵਿਚਾਰ-ਜੇ ਰਾਮਾਨੰਦ ਜੀ ਮੂਰਤੀ ਪੂਜਕ ਹੁੰਦੇ ਤਾਂ ਰਵਿਦਾਸ ਜੀ ਵੀ ਹੋ ਸਕਦੇ ਸਨ ਪਰ ਰਾਮਨੰਦ ਜੀ ਤਾਂ ਆਪ ਕਹਿ ਰਹੇ ਹਨ ਕਿ-ਕਤ ਜਾਈਏ ਰੇ ਘਰਿ ਲਾਗੋ ਰੰਗ॥ ...ਪੂਜਨ ਚਾਲੀ ਬ੍ਰਹਮ ਠਾਇ॥ ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ॥1॥ ...ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨਾ ਹੋਇ॥2॥ ...ਰਾਮਾਨੰਦ ਸੁਆਮੀ ਰਮਤ ਬ੍ਰਹਮ॥ ਗੁਰ ਕਾ ਸ਼ਬਦੁ ਕਾਟੈ ਕੋਟਿ ਕਰਮ॥3॥(1195) ਜੇ ਰਾਮਾ ਨੰਦ ਦੇ ਸਰਾਪ ਨਾਲ ਕੋਈ ਬ੍ਰਹਮਚਾਰੀ ਬ੍ਰਾਹਮਣ ਕਿਸੇ ਚਮਾਰ ਦੇ ਘਰ ਜੰਮ ਕੇ ਰਵਿਦਾਸ ਅਖਵਾਇਆ ਸੀ ਤੇ ਰਾਮਾਨੰਦ ਜੀ ਉਸ ਦੇ ਗੁਰੂ ਵੀ ਬਣੇ ਸਨ ਤਾਂ ਜਦੋਂ ਰਵਿਦਾਸ ਜੀ ਕੁਝ ਵੱਡੇ ਹੋਏ, ਓਦੋਂ ਉਨ੍ਹਾਂ ਨੂੰ ਵੀ ਰਾਮਾਨੰਦ ਜੀ ਨੇ ਇਹ ਸਾਰੀ ਵਾਰਤਾ ਸੁਣਾਈ ਹੋਵੇਗੀ। ਅਸਚਰਜ ਬਾਤ ਤਾਂ ਇਹ ਹੈ ਕਿ ਰਵਿਦਾਸ ਜੀ ਤਾਂ ਸਾਰੀ ਉਮਰ ਆਪਣੇ ਆਪ ਨੂੰ ਚਮਾਰ ਹੀ ਆਖਦੇ ਰਹੇ ਪਰ ਕਿਤੇ ਭੀ ਨਹੀਂ ਲਿਖਿਆ ਕਿ ਮੈਂ ਪਹਿਲੇ ਬ੍ਰਾਹਮਣ ਸੀ। ਵਰ ਸਰਾਫ ਵਾਲੀ ਗੱਲ ਵੀ ਸਿਰਫ ਦੋ ਜਣਿਆਂ ਨੂੰ ਪਤਾ ਸੀ ਰਾਮਾਨੰਦ ਜੀ ਤੇ ਰਵਿਦਾਸ ਜੀ, ਫਿਰ ਗੁਰ ਭਗਤ-ਮਾਲ ਦਾ ਲਿਖਾਰੀ ਜੋ ਸੈਂਕੜੇ ਸਾਲ ਬਾਅਦ ਵਿੱਚ ਹੋਇਆ ਨੂੰ ਇਹ ਘੜੀ ਹੋਈ ਕਹਾਣੀ ਕਿਸ ਨੇ ਸੁਣਾਈ ਸੀ? ਉਸ ਵੇਲੇ ਬ੍ਰਾਹਮਣ ਭਾਊ ਦਾ ਏਨਾਂ ਜੋਰ ਸੀ ਕਿ ਜੇ ਕਿਤੇ ਇਸ ਵਾਰਤਾ ਦੀ ਕਿਸੇ ਹੋਰ ਨੂੰ ਭਿਣਕ ਵੀ ਪੈ ਜਾਂਦੀ ਤਾਂ ਕਾਵਾਂ ਰੌਲੀ ਪੈ ਜਾਣੀ ਸੀ ਤੇ ਰਾਮਾਨੰਦ ਜੀ ਨੂੰ ਬ੍ਰਾਹਮਣ ਦੀ ਕ੍ਰੋਪੀ ਦਾ ਸ਼ਿਕਾਰ ਹੋਣਾ ਪੈਣਾ ਸੀ ਕਿਉਂਕਿ ਇੱਕ ਬ੍ਰਾਹਮਣ ਚਮਾਰ ਨੂੰ ਦੀਖਿਆ ਨਹੀਂ ਸੀ ਦੇ ਸਕਦਾ ਪਰ ਰਵਿਦਾਸ ਤਾਂ ਸਾਰੀ ਉਮਰ ਪੁਕਾਰ ਪੁਕਾਰ ਕੇ ਕਹਿੰਦਾ ਰਿਹਾ-ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚੰਮਾਰੰ॥ ..ਮੇਰੀ ਜਾਤਿ ਕੁਟਬਾਂਡਲਾ ਢੋਰ ਢੋਵੰਤਾ, ਨਿਤਿਹਿ ਬਨਾਰਸੀ ਆਸ ਪਾਸਾ॥(1293) ਹੇ ਨਗਰ ਵਾਸੀਓ ਮੈ ਚਮਾਰ ਹੀ ਹਾਂ ਤੇ ਮੇਰਾ ਕੰਮ ਮੋਏ ਪਸ਼ੂਆਂ ਦੀ ਢੋਆ ਢੁਆਈ ਕਰਨਾ, ਚਮੜੀ ਉਤਾਰਨਾਂ ਅਤੇ ਜੁਤੀਆਂ ਸੀਣਾ-ਗੰਢਣਾ ਹੈ। ਹੋਰ ਵੀ ਫੁਰਮਾਂਦੇ ਹਨ-ਕਹਿ ਰਵਿਦਾਸ ਖ਼ਲਾਸ ਚਮਾਰਾ॥ ਜੋ ਹਮ ਸਹਿਰੀ ਸੋ ਮੀਤ ਹਮਾਰਾ॥(345)

ਭਗਤ ਜੀ ਦੇ 40 ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਹਨ। ਕਿਸੇ ਇੱਕ ਸ਼ਬਦ ਵਿੱਚ ਵੀ ਉਨ੍ਹਾਂ ਨੇ ਨਹੀਂ ਕਿਹਾ ਕਿ ਮੈਂ ਪਿਛਲੇ ਜਨਮ ਵਿੱਚ ਬ੍ਰਾਹਮਣ ਸੀ। "ਇਹ ਤਾਂ ਭਾਣਾ ਇਹ ਵਰਤਿਆ ਲਗਦਾ ਹੈ ਕਿ ਜਿਵੇਂ ਅੱਜੋਕੇ ਗਿ. ਪੂਰਨ ਸਿੰਘ ਵਰਗੇ ਟਕਸਾਲੀ ਇਹ ਕਹਿ ਰਹੇ ਹਨ ਕਿ ਸਿੱਖ ਲਵ ਕੁਛ ਦੀ ਉਲਾਦ ਹਨ। ਇਵੇਂ ਹੀ ਚਲਾਕ ਬ੍ਰਾਹਮਣ ਕਹਿ ਰਿਹਾ ਹੈ ਕਿ ਰਵਿਦਾਸ ਵੀ ਪਹਿਲੇ ਬ੍ਰਾਮਣ ਸੀ"

ਸ਼ੂਦਰ ਜਾਤਿ ਜਨੇਊ ਨਹੀਂ ਪਾ ਸਕਦੀ ਫਿਰ ਭਗਤ ਰਵਿਦਾਸ ਜੀ ਕਿਵੇਂ ਪਾ ਸਕਦੇ ਸਨ? ਭਾਵੇਂ ਉਹ ਸੋਨੇ ਦਾ ਕਿਉਂ ਨਾ ਹੁੰਦਾ। ਪੱਥਰ ਦੇ ਠਾਕਰਾਂ ਦੀਆਂ ਮੂਰਤੀਆਂ ਬਣਾ ਪੂਜਣਾ ਤੇ ਸ਼ਰਧਾਲੂਆਂ ਨੂੰ ਲੁੱਟਣਾ ਬ੍ਰਾਹਮਣ ਦਾ ਕੰਮ ਹੈ ਫਿਰ ਰਵਿਦਾਸ ਜੀ ਜੋ ਚਮਾਰ ਹਨ ਕਿਵੇਂ ਮੂਰਤੀ ਪੂਜਾ ਕਰ ਸਕਦੇ ਸਨ? ਸਗੋਂ ਪੂਜਾ ਬਾਰੇ ਉਹ ਖੁਦ ਫੁਰਮਾਂਦੇ ਹਨ-ਦੂਧੁ ਤਾਂ ਬਛਰੈ ਥਨਹੁ ਬਿਟਾਰਓ॥ ਫੂਲੁ ਭਵਰ ਜਲੁ ਮੀਨ ਬਿਗਾਰਿਓ॥ ਮਾਈ ਗੋਬਿੰਦ ਪੂਜਾ ਕਹਾਂ ਲੈ ਚਰਾਵਉ॥ ਅਵਰ ਨ ਫੂਲੁ ਅਨੂਪ ਨ ਪਾਵਉਂ॥1॥ ਰਹਾਉ॥ ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥2॥ ਧੂਪ ਦੀਪ ਨਈਬੇਦਹਿ ਬਾਸਾ॥ ਕੈਸੇ ਪੂਜ ਕਰਹਿ ਤੇਰੀ ਦਾਸਾ॥3॥ ਮਨੁ ਤਨੁ ਅਰਪਉ ਪੂਜ ਚਰਾਵਉ॥ ਗੁਰ ਪਰਸਾਦਿ ਨਿਰੰਜਨੁ ਪਾਵਉਂ॥4॥ ਪੂਜਾ ਅਰਚਾ ਆਹਿ ਨਾ ਤੋਰੀ॥ ਕਹਿ ਰਵਿਦਾਸ ਕਵਨ ਗਤਿ ਮੋਰੀ॥5॥(525) ਭਗਤ ਜੀ ਤਾਂ ਮਨ ਤਨ ਅਰਪਨ ਕਰਨ ਨੂੰ ਹੀ ਅਸਲੀ ਪੂਜਾ ਕਹਿੰਦੇ ਹਨ। ਫਿਰ ਉਹ ਚਮੜੇ, ਸੋਨੇ, ਤਾਂਬੇ, ਲਕੜ ਜਾਂ ਪੱਥਰ ਆਦਿਕ ਦੀਆਂ ਮੂਰਤੀਆਂ ਦੀ ਪੂਜਾ ਅਤੇ ਕਥਿਤ ਗੰਗਾ ਮਈਆ ਦੀ ਕਸੀਰਾ ਭੇਜ ਕੇ ਪੂਜਾ ਕਿਉਂ ਕਰਨਗੇ? ਉਹ ਤਾਂ ਇੱਕ ਅਕਾਲ ਪੁਰਖ ਦੇ ਪੁਜਾਰੀ ਸਨ। ਸੋ ਗੰਗਾ ਮਈਆ ਨੂੰ ਕਸੀਰਾ ਭੇਟ ਕਰਨ ਵਾਲੀ ਗੱਲ ਬ੍ਰਾਹਮਣ ਦੀ ਲਿਖੀ ਹੋਈ ਹੈ ਜੋ ਗੰਗਾ ਮਈਆ ਦੀ ਪੂਜਾ ਕੇ ਨਾਮ ਪਰ ਲੁਟਦੇ ਸਨ ਤੇ ਲੁੱਟ ਰਹੇ ਹਨ। ਗੰਗਾ ਬ੍ਰਾਹਮਣਾ ਦੀ ਕਲਪਿਤ ਦੇਵੀ ਤਾਂ ਹੋ ਸਕਦੀ ਹੈ ਪਰ ਰੱਬੀ ਭਗਤਾਂ ਦੀ ਨਹੀਂ। ਭਗਤ ਰਵਿਦਾਸ ਜੀ ਤਾਂ ਪ੍ਰਮੇਸ਼ਰ ਦੇ ਨਾਮ ਨੂੰ ਹੀ ਸਭ ਕੁਝ ਕਹਿ ਰਹੇ ਹਨ-ਨਾਮੁ ਤੇਰੋ ਆਰਤੀ ਮਜਨ ਮੁਰਾਰੇ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥ ਰਹਾਉ॥ ..ਨਾਮ ਤੇਰਾ ਕੇਸਰੋ ਕੇ ਛਿਟਕਾਰੇ॥ ..ਅੰਭੁਲਾ ਨਾਮ ਤੇਰਾ ਚੰਦਨੋ॥ ..ਦੀਵਾ ਨਾਮ ਤੇਰੋ ਬਾਤੀ ॥ ...ਤੇਲ ਲੇ ਮਾਹਿ ਪਸਾਰੇ॥ ..ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥2॥ ..ਤਾਗਾ ਨਾਮ ਫੂਲ ਮਾਲਾ

ਭਾਰ ਅਠਾਰਹਿ ਸਗਲ ਜੂਠਾਰੇ॥ ..ਕਹਿ ਰਵਿਦਾਸ ਨਾਮ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੇ॥4॥3॥(694)

ਸਾਖੀ ਮੁਤਾਬਿਕ ਭਗਤ ਜੀ ਨੇ ਕਿਰਤ ਕਰਨੀ ਵੀ ਛੱਡ ਦਿੱਤੀ। ਇੱਕ ਗ੍ਰਿਹਸਤੀ ਕਿਰਤ ਕਮਾਈ ਕਿਵੇਂ ਛੱਡ ਸਕਦਾ ਹੈ? ਕਿਰਤ ਦੀ ਮਹਾਨਤਾ ਤਾਂ ਇਸ ਪ੍ਰਕਾਰ ਵੀ ਦਰਸਾਈ ਗਈ ਹੈ-ਨਾਮਾ ਕਹੈ ਤਿਲੋਚਨਾ ਮੁਖ ਤੇ ਨਾਮ ਸਮਾਲਿ॥ ਹਾਥ ਪਾਉ ਕਰਿ ਕਾਮੁ ਸਭੁ ਚੀਤ ਨਿਰੰਜਨ ਨਾਲਿ॥(1376) ਪਰ ਅੱਜ ਅਸੀਂ ਅਜਿਹੇ ਸ਼ਬਦਾਂ ਦੀਆਂ ਸ਼ਰੇਆਮ ਧੱਜੀਆਂ ਉਡਾ ਕੇ ਭਗਤ ਜੀ ਦੀ ਮੂਰਤੀ ਜਾਂ ਗੁਰੂ ਗ੍ਰੰਥ ਸਾਹਮਣੇ ਧੂਪ ਦੀਪ ਕੇਸਰ ਫੁੱਲ ਅਤੇ ਘਿਉ ਦੀਆਂ ਜੋਤਾਂ ਬਾਲ ਕੇ ਇਸ ਨੂੰ ਆਰਤੀ ਕਹਿ ਕੇ ਪੂਜਾ ਕਰੀ ਜਾ ਰਹੇ ਹਾਂ। ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਨਾਲ ਧੂਪਾਂ, ਦੀਪਾਂ, ਸਮਗਰੀਆਂ ਅਤੇ ਜੋਤਾਂ ਬਾਲਦੇ ਹਾਂ ਜੋ ਬ੍ਰਾਹਮਣੀ ਕਰਮਕਾਂਡ ਹਨ। ਪ੍ਰਬੰਧਕ ਇਧਰ ਧਿਆਨ ਨਹੀਂ ਦਿੰਦੇ ਕਿਉਂਕਿ ਉਨ੍ਹਾਂ ਦਾ ਭਗਤ ਜਾਂ ਗੁਰੂ ਦੇ ਉਪਦੇਸ਼ ਨਾਲੋਂ ਗੋਲਕ ਦੀ ਵਧਾਈ ਵੱਲ ਵੱਧ ਧਿਆਨ ਹੁੰਦਾ ਹੈ। ਅੱਜ ਭਗਤ ਰਵਿਦਾਸ ਜੀ ਦੇ ਨਾਂ ਤੇ ਬਣਾਈਆਂ ਗਈਆਂ ਸ਼੍ਰੀ ਗੁਰੂ ਰਵਿਦਾਸ ਸਭਾਵਾਂ ਵਿੱਚ ਵੀ ਅਜਿਹਾ ਹੋ ਰਿਹਾ ਹੈ। ਗੁਰਦੁਆਰੇ ਦੇ ਅੰਦਰ ਵੀ ਮੂਰਤੀਆਂ ਰੱਖੀਆਂ ਤੇ ਲਟਕਾਈਆਂ ਜਾਂਦੀਆਂ ਹਨ। ਜਦ ਕੋਈ ਭਗਵਾ ਜਾਂ ਲਾਲ ਬਾਣਾ ਧਾਰੀ ਦੇਹਧਾਰੀ ਸਾਧ ਆ ਜਾਵੇ ਤਾਂ ਗੁਰੂਆਂ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਹੀ ਸ਼ਪੈਸ਼ਲ ਗਦੇਲੇ, ਉਸ ਦੇ ਬੈਠਣ ਲਈ ਵਿਛਾ ਦਿੱਤੇ ਜਾਂਦੇ ਹਨ ਤੇ ਕਤਾਰਾਂ ਬੰਨ੍ਹੀ ਸੰਗਤਾਂ ਮੱਥਾ ਟੇਕਦੀਆਂ ਹਨ। ਫਿਰ ਉਹ ਸਾਧ ਸ਼ਾਸਤਰਾਂ ਦੀਆਂ ਮਿਥਿਹਾਸਕ ਕਹਾਣੀਆਂ ਭਗਤ ਰਵੀਦਾਸ ਜੀ ਦੇ ਜੀਵਨ ਨਾਲ ਜੋੜ ਕੇ ਸੁਣਾਉਂਦਾ ਹੈ। ਭਗਵੇ ਤੇ ਲਾਲ ਬਾਣੇ ਵਾਲੇ ਸੰਤ ਪਵਿੱਤਰ ਆਤਮਾਂ ਭਗਤ ਰਵਿਦਾਸ ਜੀ ਦੇ ਅਨੁਯਾਈ ਨਹੀਂ ਸਗੋਂ ਬ੍ਰਹਮਾ ਦੇ ਪੁਜਾਰੀ ਲਗਦੇ ਹਨ ਕਿਉਂਕਿ ਲਾਲ ਤੇ ਭਗਵਾਂ ਬਾਣਾ ਹਿੰਦੂ ਸਾਧਾਂ ਦਾ ਹੈ।

ਸਿਰ ਢੱਕਣਾ ਧਰਮੀ ਪੁਰਖਾਂ ਵਾਸਤੇ ਸਤਿਕਾਰ ਦਾ ਪ੍ਰਤੀਕ ਹੈ ਪੁਰਾਤਨ ਸਮੇਂ ਤਾਂ ਸਭ ਹਿੰਦੂ ਮੁਸਲਿਮ ਈਸਾਈ ਅਤੇ ਸਿੱਖ ਸਿਰ ਤੇ ਦਸਤਾਰ-ਪਗੜੀ ਬੰਨ੍ਹਦੇ ਸਨ ਫਿਰ ਭਗਤ ਰਵਿਦਾਸ ਜੀ ਨੰਗੇ ਸਿਰ ਕਿਵੇਂ ਰਹਿੰਦੇ ਹੋਣਗੇ? ਲੰਬੇ ਵਾਲਾ ਦੀ ਸਾਂਭ ਸੰਭਾਲ ਵਾਸਤੇ ਸਿਰ ਢੱਕਣਾ ਜਰੂਰੀ ਹੈ, ਓਦੋਂ ਤਾਂ ਮਿਟੀ ਘੱਟਾ ਵੀ ਅੱਜ ਨਾਲੋਂ ਜਿਆਦਾ ਉੱਡਦਾ ਸੀ ਕਿਉਂਕਿ ਸਭ ਰਸਤੇ ਕੱਚੇ ਹੁੰਦੇ ਸਨ। ਹਾਂ ਕੇਸ ਧੋ ਕੇ ਸੁਕਾਉਣੇ ਹੋਣ ਜਾਂ ਘਰ ਵਿੱਚ ਹੋ ਤਾਂ ਆਪ ਕੇਸਾਂ ਨੂੰ ਸਵਾਰ ਅਤੇ ਖੁਲ੍ਹੇ ਛੱਡ ਸਕਦੇ ਹੋ, ਕੋਈ ਭਰਮ ਨਹੀਂ ਪਰ ਕਿਸੇ ਉੱਚ ਕੋਟੀ ਦੇ ਭਗਤ ਨੂੰ ਨੰਗੇ ਸਿਰ ਰੱਖਣਾ ਤੇ ਨੰਗੇ ਸਿਰ ਵਾਲੀਆਂ ਸਦੀਆਂ ਬਾਅਦ ਬਣੀਆਂ ਫੋਟੋਆਂ ਗੁਰੂ ਘਰਾਂ ਵਿੱਚ ਰੱਖਣੀਆਂ ਕਿੱਧਰ ਦੀ ਸਿਆਣਪ ਹੈ? ਨਿਸ਼ਾਨ ਸਾਹਿਬ ਦੇ ਉਪਰ ਵੀ ਸੂਰਜ ਦੀਆਂ ਕਿਰਨਾਂ ਵਾਲਾ ਚੱਕਰ ਲਗਾਇਆ ਜਾ ਰਿਹਾ ਹੈ। ਸੂਰਜ ਬ੍ਰਾਹਮਣਾ ਅਨੁਸਾਰ ਦੇਵਤਾ ਹੈ ਪਰ ਭਗਤਾਂ ਅਨੁਸਾਰ ਇੱਕ ਕੁਦਰਤੀ ਅੱਗ ਦਾ ਗੋਲਾ ਹੈ। ਅਰਦਾਸ ਵਿੱਚ "ਬੋਲੇ ਸੋ ਨਿਰਭੈ। ਬੋਲੋ ਰਵਿਦਾਸ ਗੁਰੂ ਦੀ ਜੈ" ਜੈ ਵੀ ਮੰਦਰਾਂ ਦੇਵਾਲਿਆਂ ਵਿੱਚ ਪੁਰਾਤਨ ਸਮੇਂ ਤੋਂ ਬੁਲਾਈ ਜਾਂਦੀ ਹੈ। ਹਿੰਦੂ ਭਾਈ ਜਦ ਆਪਸ ਚ' ਮਿਲਦੇ ਹਨ ਤਾਂ ਬੋਲਦੇ ਹਨ "ਜੈ ਰਾਮ ਜੀ ਕੀ" ਜਦ ਬੋਲੇ ਸੋ ਨਿਹਾਲ ਸਾਡਾ ਸਭ ਦਾ ਕੌਮੀ ਨਾਹਰਾ ਹੈ ਜੋ ਕੌਮ ਵਿੱਚ ਏਕਤਾ ਤੇ ਚੜ੍ਹਦੀ ਕਲਾ ਦਾ ਪ੍ਰਤੀਕ ਹੈ, ਉਸ ਨਾਲ "ਬੋਲੋ ਰਵਿੰਦਾਸ ਗੁਰੂ ਕੀ ਜੈ" ਦਾ ਕੀ ਸਬੰਧ ਹੈ? ਜੈ ਤਾਂ ਸਾਰੇ ਗੁਰੂਆਂ ਭਗਤਾਂ ਦੀ ਹੈ ਨਾਂ ਕਿ ਕਿਸੇ ਇੱਕ ਭਗਤ ਦੀ। "ਬੋਲੇ ਸੋ ਨਿਹਾਲ" ਕਿਸੇ ਇੱਕ ਵਾਸਤੇ ਨਹੀਂ ਸਭ ਵਸਤੇ ਹੈ, ਵਿੱਚ ਵਿਚਾਲੇ ਕਈ ਭਾਈ ਕਹਿੰਦੇ ਹਨ ਕਿ ਅਸੀਂ ਆਦਿ ਧਰਮੀ ਹਾਂ, ਸਾਡਾ ਆਦਿ ਗ੍ਰੰਥ ਵੀ ਤਿਆਰ ਹੋ ਰਿਹਾ ਹੈ ਫਿਰ ਯਾਦ ਰੱਖੋ ਗੁਰੂ ਗ੍ਰੰਥ ਜੀ ਵਿਖੇ ਅੰਕਿਤ ਭਗਤ ਬਾਣੀ ਨੂੰ ਕੋਈ ਵੀ ਅਲੱਗ ਨਹੀਂ ਕਰ ਸਕਦਾ। ਸਭ ਹੱਕ ਗੁਰੂ ਅਰਜਨ ਸਾਹਿਬ ਜੀ ਦੇ ਰਾਖਵੇਂ ਹਨ।

ਚਮਾਰ ਹੋਣਾ ਕੁਦਰਤੀ ਹੈ ਕਿਉਂਕਿ ਹਰੇਕ ਇਨਸਾਨ ਦਾ ਜਿਸਮ ਚੰਮ ਦਾ ਹੀ ਹੈ ਸੋਨੇ ਦਾ ਨਹੀਂ। ਚਮਾਰਾਂ ਨੂੰ ਸ਼ੁਦਰ ਕਹਿ ਕੇ ਦੁਰਕਾਰਨ ਵਾਲੇ ਹੰਕਾਰੀਆਂ ਨੂੰ ਮੋੜਵਾਂ, ਸਚਾਈ ਅਤੇ ਗਹਿਰਾਈ ਭਰਿਆ ਜਵਾਬ ਦੇ ਕੇ ਭਗਤ ਜੀ ਇਨ੍ਹਾਂ ਲੋਕਾਂ ਦੀ ਖੂਬ ਖੁੰਬ ਠੱਪਦੇ ਹੋਏ ਫੁਰਮਾਉਂਦੇ ਹਨ-ਚਮਰਟਾ ਗਾਂਠਿ ਨ ਜਨਈ॥ ਲੋਗੁ ਗਠਾਵੈ ਪਨਹੀ॥1॥ ਰਹਾਉ॥ ਆਰ ਨਹੀ ਜਿਹ ਤੋਪਉ॥ ਨਹੀ ਰਾਂਬੀ ਠਾਉ ਰੋਪਉ॥1॥ ਲੋਗੁ ਗੰਠਿ ਗੰਠਿ ਖਰਾ ਬਿਗੂਚਾ॥ ਹਉ ਬਿਨ ਗਾਂਠੇ ਜਾਇ ਪਹੂਚਾ॥ ਰਵਿਦਾਸ ਜਪੈ ਰਾਮ ਨਾਮਾ॥ ਮੋਹਿ ਜਮ ਸਿਉ ਨਾਹੀ ਕਾਮਾ॥3॥7॥(659) ਲੋਕ ਸਰੀਰ ਰੂਪੀ ਜੁੱਤੀ ਹੀ ਬਾਰ ਬਾਰ ਗੰਢਾਈ ਜਾ ਰਹੇ ਹਨ ਭਾਵ ਮੋਹ ਮਾਇਆ ਗ੍ਰਸੇ ਲੋਕ ਸਰੀਰ ਨੂੰ ਸਦਾ ਚੰਗੀਆਂ ਖੁਰਾਕਾਂ, ਪੁਸ਼ਾਕਾਂ ਅਤੇ ਦਵਾਈਆਂ ਦੇ ਗਾਂਢੇ-ਤੋਪੇ ਲਵਾਉਂਦੇ ਰਹਿੰਦੇ ਹਨ। ਇਹ ਸਾਰੇ ਮੋਹ ਮਾਇਆ ਗ੍ਰਸੇ ਚਮਾਰ ਹਨ। ਫਿਰ ਇਹ ਅਗਿਆਨੀ ਤੇ ਹੰਕਾਰੀ ਮੈਨੂੰ ਚਮਾਰ-ਚਮਾਰ ਕਹਿ ਕੇ ਕਿਉਂ ਨਫਰਤ ਕਰਦੇ ਹਨ? ਓਦੋਂ ਤਾਂ ਬ੍ਰਾਹਮਣ

ਦਾ ਯੁੱਗ ਸੀ, ਅੱਜ ਤਾਂ ਸਾਂਇੰਸ ਦਾ ਯੁੱਗ ਹੈ। ਉਚ-ਨੀਚ ਅੱਜ ਵੀ ਬਰਕਰਾਰ ਹੈ ਕਿਉਂਕਿ ਉੱਚ ਜਾਤੀਆਂ ਦਾ ਬੋਲ-ਬਾਲਾ ਹੈ।

ਰਵਿਦਾਸ ਭਗਤ ਜੀ ਦੇ ਸਰਬ ਸਾਂਝੇ ਉਪਦੇਸ਼

"ਭਗਤ ਜੀ ਨੇ ਇੱਕ ਪ੍ਰਮਾਤਮਾਂ ਦੇ ਸਿਮਰਨ ਤੇ ਹੀ ਜੋਰ ਦਿੱਤਾ। ਸਿਮਰਨ ਭਾਵ ਪ੍ਰਭੂ ਨੂੰ ਹਰ ਵੇਲੇ ਯਾਦ ਰੱਖਣਾ। ਗ੍ਰਿਹਸਤ ਮਾਰਗ ਵਿੱਚ ਰਹਿੰਦਿਆਂ ਕਿਰਤ ਕਮਾਈ ਕਰਨੀ ਅਤੇ ਵੰਡ ਛੱਕਣਾ ਤੇ ਪ੍ਰਭੂ ਦੀ ਯਾਦ ਹੀ ਅਸਲ ਭਗਤੀ ਹੈ।

"ਪ੍ਰਮਾਤਮਾਂ ਸਾਡੇ ਹੱਥਾਂ ਪੈਰਾਂ ਤੋਂ ਵੀ ਨੇੜੇ ਹੈ-ਕਹੁ ਰਵਿਦਾਸ ਹਾਥ ਪੈ ਨੇਰੈ॥ (658)

"ਜਿਵੇਂ ਸੋਨੇ ਅਤੇ ਸੋਨੇ ਦੇ ਬਣੇ ਗਹਿਣੇ ਵਿੱਚ ਅੰਤਰ ਨਹੀਂ ਇਵੇਂ ਹੀ ਆਤਮਾਂ ਤੇ ਪ੍ਰਮਾਤਮਾਂ ਦਾ ਅਸਲਾ ਵੀ ਇੱਕ ਹੈ। ਗਹਿਣੇ ਸੋਨੇ ਦੀ ਸਜਾਵਟ ਹਨ ਇਵੇਂ ਹੀ ਭਗਤ ਭਗਵਾਨ ਦੀ ਸੁੰਦਰਤਾ ਹਨ। ਜਿਵੇਂ ਪਾਣੀ ਤੋਂ ਪੈਦਾ ਹੋਇਆ ਬੁਲਬੁਲਾ ਤੇ ਪਾਣੀ ਇੱਕ ਹੀ ਹਨ। ਫਰਕ ਕੇਵਲ ਵੱਖਰੀ ਬਣਤਰ ਦਾ ਹੈ-ਤੋਹੀ ਮੋਹੀ, ਮੋਹੀ ਤੋਹੀ ਅੰਤਰੁ ਕੈਸਾ॥ ਕਨਕ ਕਟਿਕ ਜਲ ਤਰੰਗ ਜੈਸਾ॥ (93)

"ਮਨੁੱਖਾ ਜਨਮ ਦੁਰਲੱਭ ਜਨਮ ਹੈ-ਦੁਲਭੁ ਜਨਮ ਪੁੰਨ ਫਲ ਪਾਇਓ॥ (658) ਸਭ ਮਨੁੱਖ ਬਰਾਬਰ ਹਨ, ਕੋਈ ਜਾਤ-ਪਾਤ ਕਰਕੇ ਉੱਚਾ ਨੀਵਾਂ ਨਹੀਂ ਸਗੋਂ ਕਰਮਾਂ ਕਰਕੇ ਹੈ।

"ਗੋਬਿੰਦ ਹੀ ਨੀਵਿਆਂ ਨੂੰ ਉੱਚਾ ਕਰਨ ਵਾਲਾ ਹੈ "ਨੀਚਹ ਊਚ ਕਰੈ ਮੇਰਾ ਗੋਬਿੰਦੁ" (1106)

"ਤਨ ਮਨ ਅਰਪਣਾ ਹੀ ਪ੍ਰਮਾਤਮਾਂ ਦੀ ਅਸਲ ਪੂਜਾ ਹੈ-ਮਨੁ ਤਨੁ ਅਰਪਉਂ ਪੂਜ ਚਰ੍ਹਾਵਉਂ॥ (525)

"ਸੁੱਚ-ਭਿੱਟ ਛੂਆ-ਛਾਤ ਵਿੱਚ ਵਿਸ਼ਵਾਸ ਨਹੀਂ ਰੱਖਣਾ ਕਿਉਂਕਿ ਇਹ ਚਲਾਕ ਬ੍ਰਾਹਮਣ ਦੀ ਪੈਦਾ ਕੀਤੀ ਹੋਈ ਹੈ। ਪ੍ਰਭੂ ਭਗਤ ਨੇ ਸਫਾਈ ਰੱਖਣੀ ਹੈ ਨਾ ਕਿ ਸੁੱਚ ਭਿੱਟ ਪਰ ਅੱਜ ਕੱਲ੍ਹ ਕਈ ਗੁਰਦੁਆਰਿਆਂ ਵਿੱਚ ਵੀ ਸੁੱਚ ਭਿੱਟ ਦੇਖੀ ਜਾ ਸਕਦੀ ਹੈ।

"ਧੂਪਾਂ ਦੀਪਾਂ ਜੋਤਾਂ ਨਾਲ ਪ੍ਰਭੂ ਦੀ ਆਰਤੀ ਨਹੀਂ ਕੀਤੀ ਜਾ ਸਕਦੀ ਪਰ ਪ੍ਰਭੂ ਦਾ ਨਾਮ ਸਿਮਰਨ ਹੀ ਸੱਚੀ ਆਰਤੀ ਹੈ-ਨਾਮ ਤੇਰੋ ਆਰਤੀ॥ (694)

"ਵਹਿਮਾਂ ਭਰਮਾਂ, ਜੁੱਗਾਂ ਤੇ ਥਿਤਾਂ ਵਾਰਾਂ ਦੀ ਪੂਜਾ ਬ੍ਰਾਹਮਣੀ ਕਰਮ ਹਨ ਭਗਤ ਲਈ ਪੂਜਾ ਕੇਵਲ ਸੁੱਚੀ ਕਿਰਤ ਤੇ ਨਾਮ ਸਿਮਰਨ ਹੀ ਹੈ-ਕਲਿ ਕੇਵਲ ਨਾਮ ਅਧਾਰ (ਗੁਰੂ ਗ੍ਰੰਥ)

"ਪਸ਼ੂ ਪੰਛੀਆਂ ਵਿੱਚ ਇੱਕ-ਇੱਕ ਦੋਖ ਹੈ ਪਰ ਇਤਰੀ ਪੁਰਸ਼ ਵਿੱਚ ਪੰਜ ਇੱਕਠੇ ਹਨ-ਮ੍ਰਿਗ ਮੀਨ ਭ੍ਰਿੰਗ ਕੁੰਚਰ ਏਕੁ ਦੋਖ ਬਿਨਾਸ॥ ਪਾਂਚ ਦੋਖ ਅਸਾਧ ਜਾ ਮਹਿ ਤਾਂ ਕੀ ਕੇਤਕ ਆਸ(486)

"ਜਿਵੇਂ ਚੰਦਨ ਦੇ ਨਿਕਟ ਵੱਸਣ ਵਾਲੇ ਹਰਿੰਡ ਚੋਂ ਵੀ ਖੁਸ਼ਬੂ ਅਉਣ ਲੱਗ ਜਾਂਦੀ ਹੈ-ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ(486)

"ਸਭ ਵਸਤੂਆਂ ਝੂਠੀਆਂ ਹੋ ਸਕਦੀਆਂ ਹਨ ਪਰ ਪ੍ਰਭੂ ਦਾ ਨਾਮ ਸਦਾ ਸੁੱਚਾ ਰਹਿੰਦਾ ਹੈ ਜਿਵੇਂ ਦੁੱਧ ਵੱਛੇ ਨੇ ਥਣ ਚੁੰਘਣ, ਫੁੱਲ ਭਵਰੇ ਬਾਸ ਲੈਣ ਅਤੇ ਪਾਣੀ ਮੱਛੀ ਦੇ ਰਹਿਣ ਨਾਲ ਝੂਠੇ ਹੋ ਜਾਂਦੇ ਹਨ-ਦੂਧੁ ਤ ਬਛਰੈ ਥਨਹੁ ਬਿਟਾਰਿਓ॥ ਫੂਲ ਭਵਰ ਜਲ ਮੀਨ ਬਿਗਾਰਿਓ॥ (525)

"ਭਾਵੇਂ ਬ੍ਰਾਹਮਣ ਖਟ ਕਰਮ ਵੀ ਕਰੇ ਤਾਂ ਵੀ ਉਹ ਨੀਚ ਹੈ ਜੇ ਉਸ ਹਿਰਦੇ ਵਿੱਚ ਦੂਜਿਆਂ ਪ੍ਰਤੀ ਪਿਆਰ ਨਹੀਂ ਹੈ-ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੇ ਨਾਹਿ(1124)

"ਜੇ ਕਹੇ ਜਾਂਦੇ ਪਾਪੀ ਅਜਾਮਲ ਤੇ ਪਾਪਣ ਪਿੰਗਲਾ ਵਰਗੇ ਚੰਗੀ ਸੰਗਤ ਕਰ, ਨਾਮ ਜਪ ਕੇ ਤਰ ਗਏ ਚਮਾਰ ਆਦਿਕ ਕਹੀ ਜਾਂਦੀ ਨੀਵੀਂ ਜਾਤ ਦੇ ਲੋਕ ਨਾਮ ਜਪ ਕੇ ਕਿਉ ਨਹੀਂ ਤਰਨਗੇ-ਅਜਾਮਲ, ਪਿੰਗੁਲਾ ਲੁਭਿਤ ਕੁੰਚਰ ਗਏ ਹਰਿ ਕੈ ਪਾਸ॥ ਐਸੇ ਦੁਰਮਤਿ ਨਿਸਤਰੈ ਤੂ ਕਿਉਂ ਨ ਤਰਹਿ ਰਵਿਦਾਸ॥ (1124)

"ਜਿਸ ਦੇ ਅੰਦਰ ਦਰਦ ਨਹੀਂ ਉਹ ਦੂਜਿਆਂ ਦੀ ਦਰਦ ਕਿਵੇਂ ਮਹਿਸੂਸ ਕਰ ਸਕਦਾ ਹੈ-ਜਿਨ ਕੇ ਅੰਤਰਿ ਦਰਦ ਨ ਪਾਈ॥ ਸੋ ਕਤ ਜਾਨੈ ਪੀਰ ਪਰਾਈ(793)

"ਚੰਮ ਤੋਂ ਬਣਿਆਂ ਹੋਣ ਕਰਕੇ ਸਾਰਾ ਸੰਸਾਰ ਹੀ ਚਮਾਰ ਹੈ ਫਿਰ ਵਖਰੇਵਾਂ ਕਾਹਦਾ? ਬ੍ਰਾਹਮਣ ਦਾ ਸਰੀਰ ਵੀ ਚੰਮ ਦਾ ਹੀ ਹੈ ਸੋਨੇ ਦਾ ਨਹੀਂ।

"ਮੋਹ ਮਾਇਆ ਜਾਲ ਤੋਂ ਬਚਣਾ ਹੈ-ਜਿਉਂ ਕਮਲ ਰਹਹਿ ਵਿੱਚ ਪਾਣੀ ਹੇ(ਗੁਰੂ ਗ੍ਰੰਥ) ਮੋਹ ਵਿੱਚ ਫਸਿਆ ਜੀਵ ਸਰੀਰ ਰੂਪੀ ਜੁੱਤੀ ਦੀ ਹੀ ਗੰਢ-ਤੁੱਪ ਕਰਦਾ ਕਰਾਉਂਦਾ ਰਹਿੰਦਾ ਹੈ-ਲੋਗੁ ਗਠਾਵੈ ਪਨਹੀ (659) ਪਨਹੀ (ਜੁੱਤੀ)

"ਇਹ ਸੰਸਾਰ ਬਿਨਸਨਹਾਰ ਹੈ-ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚ ਰਹਿਣ ਥਿਰ ਨਾਹੀ॥ (793)

"ਪਤੀ ਦੀ ਸਾਰ ਸੁਹਾਗਣ ਹੀ ਜਾਣ ਸਕਦੀ ਹੈ-ਸਹ ਕੀ ਸਾਰ ਸੁਹਾਗਨਿ ਜਾਣੈ॥ (793) ਭਾਵ ਗੁਰੂ ਗਿਆਨ ਵਾਲੀ ਜੀਵ ਇਸਤਰੀ ਹੀ ਪ੍ਰਮਾਤਮਾਂ ਪਤੀ ਨੂੰ ਜਾਣ-ਪਹਿਚਾਣ ਸਕਦੀ ਹੈ।

"ਗਿਆਨ ਦੀ ਪ੍ਰਾਪਤੀ ਲਈ ਕਰਮ ਅਭਿਆਸ ਕਰਨਾ ਹੈ ਪਰ

ਜਦ ਗਿਆਨ ਹੋ ਜਾਵੇ ਤਾਂ ਤੋਤਾ ਰਟਨੀ ਛੱਡ ਦੇਣੀ ਚਾਹੀਦੀ ਹੈ- ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥(1167) ਜਿਵੇਂ ਅਸੀਂ ਪਹਿਲੀ ਜਮਾਤ ਦੇ ਕੈਦੇ ਕਿਤਾਬਾਂ ਤੋਂ ਉੱਪਰ ਉੱਠਦੇ ਜਾਂਦੇ ਹਾਂ ਇਵੇਂ ਹੀ ਕਰਮ ਜਾਲ ਤੋਂ ਉਪਰ ਉੱਠਣਾ ਹੈ। "ਨਸ਼ਿਆਂ ਦਾ ਤਿਆਗ ਕਰਨਾ ਹੈ। ਸ਼ਰਾਬ ਭਾਵੇਂ ਪਵਿੱਤਰ ਕਹਿ ਜਾਂਦੇ ਗੰਗਾ ਆਦਿਕ ਦੇ ਜਲ ਤੋਂ ਵੀ ਤਿਆਰ ਕੀਤੀ ਗਈ ਹੋਵੇ ਪਾਨ ਨਹੀਂ ਕਰਨੀ-ਸੁਰਸਰੀ ਸਲਨ ਕ੍ਰਿਤ ਬਾਰੁਨੀ ਰੇ, ਸੰਤ ਜਨ ਕਰਤ ਨਹੀਂ ਪਾਨੰ॥(1293) ਸੁਰਸਰੀ-ਗੰਗਾ, ਬਾਰੁਨੀ-ਸ਼ਰਾਬ, ਪਾਨੰ-ਪੀਣਾ।

"ਜੇ ਨੀਚ ਜਾਤ ਜੀਵ ਪ੍ਰਭੂ ਦੀ ਸ਼ਰਣ ਆ ਜਾਵੇ ਤਾਂ ਉੱਚ ਜਾਤੀਏ ਵੀ ਡੰਡਾਉਤਾਂ ਕਰਦੇ ਹਨ-ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ, ਤੇਰੇ ਨਾਮ ਸਰਨਾਇ ਰਵਿਦਾਸ ਦਾਸਾ॥(1293)

"ਪ੍ਰਭੂ ਭਗਤ ਹਿਰਦੇ ਰੂਪੀ ਦੀਵੇ ਵਿੱਚ ਨਾਮ ਦੀ ਜੋਤਿ ਜਗਾਉਂਦੇ ਹਨ ਨਾ ਕਿ ਕਿਸੇ ਘਿਉ ਤੇ ਰੂੰ ਦੀ-ਨਾਮ ਤੇਰੋ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥(693)

"ਐਸਾ ਰਾਜ ਹੋਵੇ ਜਿੱਥੇ ਕੋਈ ਚਿੰਤਾ ਫਿਕਰ ਗਮ ਖੌਫ ਆਦਿਕ ਨਾ ਹੋਵੇ। ਸਭ ਦੇ ਹੱਕ ਬਾਰਬਰ ਹੋਣ, ਕਿਸੇ ਬੇ ਕਸੂਰ ਨੂੰ ਤੰਗ ਨਾ ਕੀਤਾ ਜਾਵੇ। ਜਿਥੇ ਸਭ ਦੀ ਖੈਰ ਮੰਗੀ ਜਾਵੇ, ਜਿਥੇ ਕੋਈ ਗੁਲਾਮ ਨਾਂ ਹੋਵੇ, ਜਿੱਥੇ ਹਰੇਕ ਅਜ਼ਾਦੀ ਦਾ ਨਿੱਘ ਮਾਣ ਸਕੇ, ਜਿੱਥੇ ਹਰ ਸ਼ਹਿਰੀ ਨਾਲ ਮਿਤਰਤਾਭਾਵ ਵਾਲਾ ਸਲੂਕ ਕੀਤਾ ਜਾਵੇ, ਜਿੱਥੇ ਸਭ ਨੂੰ ਵਿਦਿਆ ਪੜ੍ਹਨ ਦਾ ਅਧਿਕਾਰ ਹੋਵੇ ਅਤੇ ਸਭ ਨੂੰ ਕੰਮ ਭਾਵ ਰੁਜਗਾਰ ਮਿਲੇ। ਜਿੱਥੇ ਕਿਸੇ ਨਾਲ ਵਿਤਕਰਾ ਆਦਿਕ ਨਾਂ ਕੀਤਾ ਜਾਵੇ-ਬੇਗਮਪੁਰਾ ਸਹਰ ਕੋ ਨਾਉ॥ਦੂਖੁ ਅੰਦੋਹੁ ਨਹੀ ਤਿਹਿ ਠਾਉ॥..ਊਹਾ ਖੈਰਿ ਸਦਾ ਮੇਰੇ ਭਾਈ॥ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ਮਹਿਰਮ ਮਹਲ ਨ ਕੋ ਅਟਕਾਵੈ॥ਕਹਿ ਰਵਿਦਾਸ ਖਲਾਸ ਚਮਾਰਾ॥ਜੋ ਹਮ ਸ਼ਹਿਰੀ ਸੋ ਮੀਤ ਹਮਾਰਾ॥(345)

"ਵਹਿਮਾਂ ਭਰਮਾਂ ਤੇ ਸਵਰਗ ਨਰਕ ਦੇ ਡਰਾਵੇ ਫਜ਼ੂਲ ਹਨ-ਮਾਧਵੇ ਕਿਆ ਕਹੀਐ ਭ੍ਰਮੁ ਐਸਾ॥ਜੈਸਾ ਮਾਨੀਐ ਹੋਇ ਨਾ ਤੈਸਾ॥(657) ਹਰੀ ਰੂਪੀ ਹੀਰੇ ਨੂੰ ਛੱਡ ਕੇ ਰੋੜਾਂ ਤੇ ਆਸ ਲਾ ਲੈਣੀ ਭਾਵ ਸ਼ਬਦ ਗੁਰੁ ਪ੍ਰਮੇਸ਼ਰ ਨੂੰ ਛੱਡ ਕੇ ਹੰਕਾਰੀ-ਵਿਕਾਰੀ-ਮਕਾਰੀ ਸਾਧਾਂ ਰੂਪੀ ਠੱਗਾਂ ਦੇ ਮੱਗਰ ਲੱਗੇ ਫਿਰਨਾ ਹੀ ਦੋਜ਼ਕ ਦੀ ਅੱਗ ਵਿੱਚ ਸੜਨਾਂ ਹੈ-ਹਰਿ ਸੋ ਹੀਰਾ ਛਾਡਿ ਕੇ ਕਰਹਿ ਆਨ ਕੀ ਆਸੁ॥ ਤੇ ਨਰ ਦੋਜ਼ਕ ਜਾਹਿਗੇ ਸਤੁ ਭਾਖੈ ਰਵਿਦਾਸ॥(1377)

ਐਸੇ ਕ੍ਰਾਂਤੀਕਾਰੀ-ਕਲਿਆਣਕਾਰੀ ਅਗਾਂਹਵਧੂ ਵਿਚਾਰਾਂ ਵਾਲੇ ਭਗਤ ਰਵਿਦਾਸ ਜੀ ਨੂੰ ਸਦ-ਸਦ ਨਮਸ਼ਕਾਰ! ਭਗਤ ਜੀ ਦੇ ਗਿਆਨ ਭਰਪੂਰ ਕ੍ਰਾਂਤੀਕਾਰੀ ਵਿਚਾਰਾਂ ਦਾ ਡੰਕਾ ਹਰ ਪਾਸੇ ਵਜਿਆ ਹੋਇਆ ਸੀ ਜਿਸ ਦਾ ਜਿਕਰ ਭਾਈ ਗੁਰਦਾਸ ਜੀ ਨੇ ਬੁਲੰਦ ਬਾਂਗ ਆਪਣੀਆਂ ਵਾਰਾਂ ਵਿੱਚ ਕੀਤਾ ਹੈ-ਭਗਤ ਭਗਤ ਕਰਿ ਵਜਿਆ ਚਹੁੰ ਜੁੱਗਾਂ ਵਿਚਿ ਚਮਰੇਟਾ (ਭਾ.ਗੁ.) ਗੁਰੂ ਅਰਜਨ ਸਾਹਿਬ ਜੀ ਵੀ ਭਗਤ ਰਵਿਦਾਸ ਜੀ ਦੀ ਭਗਤੀ ਦੀ ਸਿਖਰ ਅਤੇ ਪ੍ਰਸਿੱਧੀ ਦਾ ਜਿਕਰ ਕਰਦੇ ਫੁਰਮਾਂਦੇ ਹਨ-ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥ਪਰਗਟ ਹੋਆ ਸਾਧ ਸੰਗਿ ਹਰਿ ਦਰਸਨ ਪਾਇਆ॥(487) ਐਸੇ ਗਿਆਨ ਵਿਗਿਆਨ, ਪਰਉਪਕਾਰ, ਸੇਵਾ ਸਿਮਰਨ, ਨਿਰਭੈਤਾ ਅਤੇ ਅਜ਼ਾਦ ਵਿਚਾਰਾਂ ਵਾਲੀ ਪ੍ਰਤਿਮਾਂ ਦੇ ਰੂਪ ਸਨ ਭਗਤ ਲੜੀ ਦੇ ਅਨਮੋਲ ਹੀਰੇ ਭਗਤ ਰਵਿਦਾਸ ਜੀ। ਜੇ ਆਪਾਂ ਬ੍ਰਾਹਮਣਵਾਦ ਤੋਂ ਬਚਣਾ ਚਾਹੁੰਦੇ ਹਾਂ ਤਾਂ ਗੁਰੂਆਂ ਭਗਤਾਂ ਦੀ ਵਿਚਾਰਧਾਰਾ ਦੇ ਸਮੁੰਦਰ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਬਾਣੀ ਨੂੰ ਹੀ ਅਪਣਾਅ ਕੇ ਪ੍ਰਚਾਰ ਕਰੀਏ। ਕਿਸੇ ਜਾਤਿ-ਪਾਤਿ ਜਾਂ ਪਾਰਟੀ ਅਤੇ ਲੀਡਰ ਦੇ ਵਖਰੇਵੇਂ ਵਾਲੇ ਭਰਮ ਵਿੱਚ ਨਾਂ ਪਈਏ। ਇਸ ਵਿੱਚ ਹੀ ਸਾਡੀ ਸਭ ਦੀ ਚੜ੍ਹਦੀ ਕਲਾ ਦਾ ਰਾਜ ਹੈ।

++++

*5104325827*

ਸਫਾ 17 ਦਾ ਬਾਕੀ

ਪ੍ਰੋ. ਸਾਹਿਬ ਸਿੰਘ ਜਿਹਨਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਕੀਤਾ ਹੈ ਜੋ ਕਿ ਅੱਜ ਤੱਕ ਪ੍ਰਵਾਣਿਤ ਹੈ । ਆਪਣੀ ਪੁਸਤਕ ਭਗਤ ਬਾਣੀ ਸਟੀਕ ਭਾਗ 2 ਦੇ ਪੰਨਾ 22 ਤੇ ਲਿਖਦੇ ਹਨ:- "ਭਗਤ ਬਾਣੀ ਅਤੇ ਗੁਰਬਾਣੀ ਦਾ ਆਸਾ ਪੂਰਨ ਤੌਰ ਤੇ ਮਿਲਦਾ ਹੈ।"ਵਿਦਵਾਨ ਟੀਕਾ ਕਾਰਾਂ ਦੀਆਂ ਦੱਸੀਆਂ ਅਢੁਕਵੀਆਂ ਸਾਖੀਆਂ ਮਨਘੜਤ ਹਨ ।"ਭਗਤਾਂ ਦਾ ਕੋਈ ਸ਼ਬਦ ਮੂਰਤੀ ਪੂਜਾ, ਪ੍ਰਾਣਯਾਮ ਆਦਿ ਦੇ ਹੱਕ ਵਿੱਚ ਨਹੀਂ ਹੈ ।"ਕਿਸੇ ਵੀ ਭਗਤ ਨੇ ਇਸ ਤਰ੍ਹਾਂ ਨਹੀਂ ਲਿਖਿਆ ਕਿ ਉਸ ਨੇ ਠਾਕੁਰ ਪੂਜਾ ਵਿਸ਼ਨੂੰ ਆਦਿ ਪ੍ਰਮਾਤਮਾਂ ਦੀ ਪ੍ਰਾਪਤੀ ਕੀਤੀ ਹੈ ।ਗੁਰੂ ਗ੍ਰੰਥ ਸਾਹਿਬ ਬਿਪਰਵਾਦ ਦੇ ਸਫਾਏ ਦਾ ਇਕੋ ਇੱਕ ਨੁਸਖਾ ਹੈ। ਬਿਪਰਵਾਦ ਮਨੁੱਖਤਾ ਦੇ ਵਿਕਾਸ ਵਿੱਚ ਰੁਕਾਵਟ ਹੈ। ਬਿਪਰਵਾਦ ਦੇਸ਼ ਦੀ ਤਰੱਕੀ ਵਿੱਚ ਵੱਡੀ ਰੁਕਾਵਟ ਹੈ । ਆਉ ਸਾਰੇ ਰਲ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗ ਕੇ ਬਿਪਰਵਾਦ ਨੂੰ ਭਾਂਜ ਦੇਈਏ ।

09914701469

ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਡਾਂ ਨਾਲ ਜੁੜੀਆਂ

## ਹੱਡ ਬੀਤੀਆਂ- ਕੁੱਝ ਜੱਗ ਬੀਤੀਆਂ

# ਜਦੋਂ ਦੁਖੀ ਮਨ ਲੈ ਕੇ ਘਰ ਪਰਤਿਆ

ਸ ਗੁਰਪ੍ਰੀਤ ਸਿੰਘ ਜੈਪੁਰ

ਜੂਨ ਦੇ ਮਹੀਨੇ ਦਾਸ ਨੂੰ ਪੰਜਾਬ ਜਾਣਾ ਪਿਆ। ਪਤਾ ਲੱਗਾ ਕਿ ਅੰਮ੍ਰਿਤਸਰ ਤੋਂ ਤਰਨ ਤਾਰਨ ਨੂੰ ਜਾਂਦਿਆਂ ਕੋਈ ਬਾਬਾ ਟਾਹਲਾ ਸਿੰਘ ਦਾ ਗੁਰਦੁਆਰਾ ਹੈ ਜੋ ਕਿ ਬੜੀ ਮਾਨਤਾ ਵਾਲਾ ਹੈ। ਹੁਣ ਤਾਂ ਪਤਾ ਹੀ ਨਹੀਂ ਲੱਗਦਾ ਕਿ ਕਿੰਨੀਆਂ ਕੁ ਮਾਨਤਾਂ ਵਾਲੀਆਂ ਜਗ੍ਹਾ ਹਨ। ਮਨੁੱਖ ਦੀਆਂ ਅੰਦਰ ਖਾਤੇ ਤਾਂ ਅਜਿਹੀਆਂ ਮੰਗਾਂ ਚਲਦੀਆਂ ਹਨ ਜੋ ਕਿ ਕਦੀ ਵੀ ਤੇ ਜੀਉਂਦੇ ਜੀਅ ਪੂਰੀਆਂ ਨਹੀਂ ਹੋ ਸਕਦੀਆਂ। ਹਾਂ! ਕਿਤੇ ਰੱਬ ਸੁਣ ਲਵੇ ਤਾਂ ਅਗਲੇ ਜਨਮ ਵਿੱਚ ਉਹ ਪੂਰੀਆਂ (ਸ਼ਾਇਦ) ਹੋ ਹੀ ਜਾਣ। ਖ਼ੈਰ!

ਮੈਂ ਵੀ ਓਸ ਜਗ੍ਹਾ 'ਤੇ ਪਹੁੰਚਿਆ। ਗੁਰਦੁਆਰਾ ਸਾਹਿਬ ਦੇ ਅੰਦਰ ਵੜਦਿਆਂ ਹੀ ਸਪੀਕਰ ਰਾਹੀਂ ਕੰਨਾਂ ਵਿੱਚ ਆਵਾਜ਼ ਪਈ ਜੋ ਅਖੰਡ ਪਾਠ ਹੋਣ ਦੀ ਲੱਗ ਰਹੀ ਸੀ। ਸਮਾਂ ਦਿਨ ਦਾ ਕੋਈ 11 ਕੁ ਵਜੇ ਦਾ ਸੀ। ਜੋੜੇ ਉਤਾਰ ਕੇ ਅੰਦਰ ਗਏ। ਅੰਦਰ ਜਾਂਦਿਆਂ ਹੀ ਇੱਕ ਬੋਰਡ ਨਜ਼ਰੀਂ ਪਿਆ ਜਿੱਥੇ ਬਾਬਾ ਟਾਹਲਾ ਸਿੰਘ ਦੀ ਜਾਣਕਾਰੀ ਲਿਖੀ ਹੋਈ ਸੀ। ਇਸਦੇ ਨਾਲ ਹੀ ਇੱਕ ਲੰਬਾ ਚੋਲਾ ਪਾਈਂ ਬਾਬਾ ਬੈਠਾ ਸੀ ਜੋ ਬਾਰ ਬਾਰ ਕਹਿ ਰਿਹਾ ਸੀ, ਸੇਵਾ ਕਰ ਲਓ ਗੁਰੂ ਘਰ ਦੀ। ਜਿਵੇਂ ਹੀ ਮੈਂ ਉਸ ਬੋਰਡ ਨੂੰ ਪੜ੍ਹਨ ਲੱਗਾ, ਮੇਰੇ ਕੰਨੀਂ ਫਿਰ ਇਹੋ ਆਵਾਜ਼ ਪਈ। ਇੱਕ ਇਹ ਆਵਾਜ਼, ਦੂਜੀ ਅਖੰਡ ਪਾਠ ਦੀ ਆਵਾਜ਼ ਸੀ ਜਿਸ ਕਰਕੇ ਕੋਈ ਵੀ ਆਵਾਜ਼ ਸੁਣੀ ਨਹੀਂ ਜਾ ਸਕਦੀ ਸੀ। ਇਹਨਾਂ ਆਵਾਜ਼ਾਂ ਵਿੱਚ ਬੋਰਡ ਨੂੰ ਪੜ੍ਹਨ ਦੀ ਕੋਸ਼ਿਸ਼ ਕਰਦਾ ਤਾਂ ਏਨੇ ਚਿਰ ਨੂੰ ਫਿਰ ਸੇਵਾ ਕਰ ਲਓ ਸੰਗਤੋ, ਗੁਰੂ ਦੀਆਂ ਖੁਸ਼ੀਆਂ ਲੈ ਲਓ ਸੁਣਾਈ ਦਿੱਤੀ। ਕੁੱਲ ਮਿਲਾ ਕੇ ਹਾਲਤ ਇਹ ਹੋਈ ਕਿ ਮੈਂ ਬੋਰਡ ਤੋਂ ਜਾਣਕਾਰੀ ਲੈ ਹੀ ਨਾ ਸਕਿਆ ਤੇ ਬਾਬੇ ਨੂੰ ਕਹਿਣਾ ਪਿਆ, ਬਾਬਾ ਨਾ ਇਹ ਬੋਰਡ ਪੜ੍ਹਿਆ ਜਾਂਦਾ ਹੈ ਤੇ ਨਾ ਹੀ ਪਾਠ ਸੁਣਿਐ ਜਾਂਦਾ ਹੈ। ਤੂੰ ਚੁੱਪ ਕਰਕੇ ਨਹੀਂ ਬੈਠ ਸਕਦਾ? ਤੇਰੇ ਕਹਿਣ ਨਾਲ ਕੋਈ ਸੇਵਾ ਦੇ ਹੀ ਦਊਗਾ, ਇਸਦੀ ਕੀ ਗਰੰਟੀ ਹੈ? ਤੂੰ ਹੁਣ ਕਹਿ ਹੀ ਦਿੱਤਾ ਹੈ, ਲੈ ਤੇਰੇ ਸਾਹਮਣੇ ਮੈਂ ਕੋਈ ਸੇਵਾ ਨਹੀਂ ਦਿੰਦਾ। ਗੁਰਬਾਣੀ ਤਾਂ ਕਹਿੰਦੀ ਹੈ ਕਿ "ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨ" ਬਿਨਾਂ ਮਤਲਬ ਗੁਰਦੁਆਰੇ ਬਣਾਈ ਜਾਣਾ ਤੇ ਸੇਵਾ ਲਈ ਜਾਣਾ ਇਸ ਸਿਧਾਂਤ ਤੋਂ ਲਾਂਭੇ ਜਾਣ ਵਾਲੀ ਗੱਲ ਹੈ।

ਅੱਗੇ ਹੋਰ ਅੰਦਰ ਗਿਆ ਤਾਂ ਹੈਰਾਨੀ ਦੀ ਹੱਦ ਨਾ ਰਹੀ। ਵੱਡੇ ਸਾਰੇ ਹਾਲ ਵਿੱਚ ਪੰਜ ਅਖੰਡ ਪਾਠ ਇਕੱਠੇ ਰੱਖੇ ਗਏ ਸਨ। ਜਿਹਨਾਂ ਵਿੱਚੋਂ ਇੱਕ ਦੀ ਅਵਾਜ਼ ਤਾਂ ਬਾਹਰ ਸਪੀਕਰ ਰਾਹੀਂ ਆ ਰਹੀ ਸੀ ਬਾਕੀਆਂ ਦਾ ਤਾਂ ਮੌਨ ਅਖੰਡ ਪਾਠ ਜਾਰੀ ਹੀ ਸੀ।

ਗੁਰਦੁਵਾਰਿਆਂ ਨੂੰ ਗੁਰੂ ਘਰ ਕਿਹਾ ਜਾਂਦਾ ਹੈ ਤੇ ਇਥੇ ਆ ਕੇ ਖੁਸ਼ੀਆਂ ਲੈਣ ਦੀ ਗੱਲ ਹੁੰਦੀ ਹੈ, ਪਰ ਜੇ ਅਜਿਹੇ ਗੁਰੂ ਘਰਾਂ ਵਿੱਚ ਜਾਂਦਿਆਂ ਹੀ ਜੇ ਮਨ ਦੁਖੀ ਹੋਵੇ ਤਾਂ ਫਿਰ ਗੁਰਦਵਾਰੇ ਨਹੀਂ ਰਹਿ ਜਾਂਦੇ। ਅਜੋਕੇ ਗੁਰਦੁਆਰੇ ਇੱਕ ਵਪਾਰ ਦਾ ਸਾਧਨ ਬਣਦੇ ਜਾ ਰਹੇ ਹਨ (ਤੇ ਬਣ ਵੀ ਚੁੱਕੇ ਹਨ) ਜਿਥੋਂ ਸਾਡੇ ਵਰਗੇ ਲੋਕਾਂ ਨੂੰ ਖੁਸ਼ੀਆਂ ਨਹੀਂ ਮਿਲਦੀਆਂ, ਪਰ ਚੌਧਰਾਂ (ਇਲਤੁ ਕਾ ਨਾਉ ਚਉਧਰੀ) ਕਰਨ ਵਾਲਿਆਂ ਨੂੰ ਮਾਇਆ ਦੇ ਗੱਠੇ ਮਿਲਦੇ ਹਨ ਪਰ ਉਹ ਲੋਕ ਭੁੱਲ ਜਾਂਦੇ ਹਨ ਕਿ "ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨੁ॥ "

±±±±

# CHANDIGARH
(Since1944)

2nd floor, SCO 1034,
Sector 22B, (Opp. Bus Stand 17)

ਮੈਂ ਖੁਦ ਮਿਲਦਾ ਹਾਂ ਮੇਰੀ ਕੋਈ ਹੋਰ ਬਰਾਂਚ ਨਹੀਂ ਹੈ



Spl in.

HEALTH SEX URINE SKIN

Hair

HEIGHT INCREASE



Late HSY

SSY

ਤਾਕਤ ਦਾ ਤੋਹਫਾ™ KESAR & GOLD

Every Wednesday & Sunday 10:45 p.m.




CHARDIKLA TIME TV

Every Sat./ Monday Live 11:00 p.m.

ਲੁਧਿਆਣਾ ਹਰ ਬੁਧਵਾਰ, ਵੀਰਵਾਰ
ਦੁਕਾਨ ਨੰ.16 (ਬੱਸ ਸਟੈਂਡ ਦੇ ਸਾਮਣੇ)

ਜਲੰਧਰ ਬਾਰੇ ਵੇਰਵਾ ਪੁਛੋ

Chairman: Gurmat Parchar Sewa Society(R),BHABAT- Mohali

KHANDANI VAID (BAMS) AYURVEDACHARYA

## SUKHJINDER SINGH YOGI

S/O LATE VAID HARBHAJAN SINGH YOGI

ਨਾਮ, ਨੰਬਰ, ਪਤੇ ਦੇ ਭੁਲੇਖੇ ਅਤੇ ਬਿਨ੍ਹਾਂ ਤਜੁਰਬੇਕਾਰ ਲੋਕਾਂ ਦੇ ਚੁੰਗਲ ਤੋਂ ਬਚੋ। yogisayurveda.com

For Free Book SMS

ਤੁਰੰਤ ਪੁੱਛੋ

9914000365

9357000019

Registration No. R.N.I CHAPUN/2010/33423 P.O REGD. NO CHD/144/2011-13



*Late Dr. Kripa Shankar Thakur was a well respected member of the Indian community in Saskatoon, Canada. He worked as a psychiatrist for a number of years. He always took active part in the social and religious activities of the community. He died in 2007. He is greatly missed by every member of the community.Dr. Aruna Thakur has also been working as a psychiatrist for a number of years. When Dr. K.S.Thakur was alive, both of them started the Thakur Educational Foundation, Inc. The main objective of this foundation is to encourage and promote the educational, religious and spiritual health of the community. The foundation has given generous donations for various activities in the community. After the death of her husband Dr. Aruna Thakur is carrying on the work of the Thakur Foundation.The*

IF NOT DELIVERED PLEASE SEND BACK TOBHAI DIT SINGH PATRIKA # 712 APC KAJHERI CHANDIGARH 160036